ਅਮਰਦੀਪ

# ਪੰਜਾਬੀ ਪਾਠ ਮਾਲਾ


ਲੇਖਕ ਡਾ: ਗੁਰਦਿਆਲ ਸਿੰਘ 'ਫੁੱਲ'

ਐਮ. ਏ., ਪੀ-ਐਚ. ਡੀ.


1




ਅਮਰਦੀਪ ਪ੍ਰਕਾਸ਼ਨ

ਪੁਰਾਣੀ ਰੇਲਵੇ ਰੋਡ, ਜਲੰਧਰ-8.

ਫੋਨ.58235

## ਸਾਡਾ ਲਿਖਾਰੀ

ਜਨਮ—25. 10. 1910

ਜਨਮ—ਨੰਗਲ ਸ਼ਾਮ, ਜ਼ਿਲ੍ਹਾ ਜਲੰਧਰ।

ਵਿਦਿਆ—ਮੈਟ੍ਰਿਕ (ਮੈਡੀਕਲ), ਐਫ. ਐਸ. ਸੀ. (ਨਾਨ ਮੈਡੀਕਲ), ਬੀ. ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ. ਐਚ. ਡੀ. (ਨਾਟਕ), ਪੰਜਾਬ ਦਾ ਸ਼ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ।

ਵਿਜੈਤਾ— ਛੇ ਪੁਰਸਕਾਰ ਭਾਸ਼ਾ ਵਿਭਾਗ ਦੇ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ ਪਟਿਆਲਾ।
ਇੱਕ ਪੁਰਸਕਾਰ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ ਨਵੀਂ ਦਿੱਲੀ।
ਇੱਕ ਧਾਰੀਵਾਲ ਪੁਰਸਕਾਰ।

ਰਚਨਾਵਾਂ—ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ। ਟੀ. ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ। ਇਮਤਿਹਾਨਾਂ ਵਿਚ ਪੜ੍ਹਾਏ ਜਾਂਦੇ ਹਨ। ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ। ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ। ਲੇਖ, ਕਹਾਣੀਆਂ ਅਖ਼ਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ।

ਪ੍ਰਕਾਸ਼ਕ : ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ, ਜਲੰਧਰ।
ਟੈਲੀਫ਼ੋਨ 458235

ਐਡੀਸ਼ਨ : 2010

# ਤਤਕਰਾ



ਪਾਠ ਪਹਿਲਾ

# ਸੂਰਜ

ਸੂਰਜ ਹੈ ਚੜ੍ਹ ਰਿਹਾ।
ਲੋ ਹੈ ਕਰ ਰਿਹਾ।
ਹਨੇਰਾ ਸਾਰਾ ਭੱਜਿਆ।
ਅਕਾਸ਼ ਸਾਰਾ ਸੱਜਿਆ।
ਰੁੱਖ ਸਾਰੇ ਟਹਿਕ ਪਏ।
ਫੁੱਲ ਸਾਰੇ ਮਹਿਕ ਪਏ।
ਪਸ਼ੂ ਪੰਛੀ ਜਾਗ ਪਏ।
ਬਾਲ ਬੱਚੇ ਜਾਗ ਪਏ।
ਸੂਰਜ ਹੈ ਆ ਰਿਹਾ।








ਚਾਨਣ ਲਿਆ ਰਿਹਾ ।
ਘਰ ਲਿਸ਼ਕਾ ਰਿਹਾ ।
ਸਭ ਨੂੰ ਜਗਾ ਰਿਹਾ ।
ਕਿਰਨਾਂ ਹਨ ਨੱਚਦੀਆਂ ।
ਕਲੀਆਂ ਹਨ ਹੱਸਦੀਆਂ ।
ਪੰਛੀ ਹਨ ਗਾ ਰਹੇ ।
ਉਡਾਰੀ ਲੰਮੀ ਲਾ ਰਹੇ ।




ਉੱਠ ਅਸ਼ਨਾਨ ਕਰ ।
ਸਭ ਨੂੰ ਪ੍ਰਨਾਮ ਕਰ ।
ਦੁੱਧ ਪੀ ਤੇ ਖਾ ਫਲ ।
ਚੱਲੀਏ ਸਕੂਲ ਵੱਲ ।
ਸੂਰਜ ਹੈ ਚੜ੍ਹ ਰਿਹਾ ।
ਲੋ ਹੈ ਕਰ ਰਿਹਾ ।
ਸੂਰਜ ਹੈ ਆ ਰਿਹਾ ।
ਚਾਨਣ ਲਿਆ ਰਿਹਾ ।




## ਅਭਿਆਸ

1. **ਕਰੋ**—ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।

2. **ਵਾਕ ਪੂਰੇ ਕਰੋ**—(ੳ) ਬਾਲ ਬੱਚੇ ............ ।
(ਅ) ਚੱਲੀਏ ............ ।
(ੲ) ਕਿਰਨਾਂ ਹਨ ............ ।
(ਸ) ਪੰਛੀ ਹਨ ............ ।

3. **ਲਿਖੋ**—ਸੂਰਜ, ਅਕਾਸ਼, ਫੁੱਲ, ਪੰਛੀ, ਕਿਰਨਾਂ, ਕਲੀਆਂ ।

ਪਾਠ ਦੂਜਾ

# ਰੱਖੜੀ



ਅੱਜ ਰੱਖੜੀ ਦਾ ਦਿਨ ਹੈ।

ਰੱਖੜੀ ਤੋਂ ਕਈ ਦਿਨ ਪਹਿਲਾਂ ਬਜ਼ਾਰ ਵਿੱਚ ਰੱਖੜੀਆਂ ਵਿਕਣ ਲਗ ਪੈਂਦੀਆਂ ਹਨ।

ਰੱਖੜੀਆਂ ਕਈ ਭਾਂਤ ਦੀਆਂ ਬਣਾਈਆਂ ਜਾਂਦੀਆਂ ਹਨ।

ਲਓ, ਰਾਣੀ ਭੈਣ ਸੋਹਣੇ ਕੱਪੜੇ ਪਾ ਕੇ ਆਈ ਹੈ।

ਉਸ ਦੇ ਹੱਥ ਵਿੱਚ ਇੱਕ ਸੋਹਣੀ ਪਲੇਟ ਹੈ।

ਪਲੇਟ ਵਿੱਚ ਹੀ ਇੱਕ ਸੁੰਦਰ ਰੱਖੜੀ ਹੈ।

ਰਾਣੀ ਦਾ ਵੀਰ ਸੋਹਣੇ ਕੱਪੜੇ ਪਾ ਕੇ ਆ ਗਿਆ ਹੈ।

ਦੋਵੇਂ ਭੈਣ ਭਰਾ ਦਰੀ ਉੱਤੇ ਬੈਠ ਗਏ ਹਨ।

ਰਾਣੀ ਪਲੇਟ ਵਿੱਚੋਂ ਬਰਫ਼ੀ ਦਾ ਟੁਕੜਾ ਚੁੱਕ ਕੇ ਵੀਰ ਦੇ ਮੂੰਹ

ਵਿੱਚ ਪਾਉਂਦੀ ਹੈ ।

ਉਹ ਬੜੇ ਪਿਆਰ ਨਾਲ ਬਰਫੀ ਖਾਂਦਾ ਹੈ ।

ਵੀਰ ਸੱਜੀ ਬਾਂਹ ਅੱਗੇ ਕਰਦਾ ਹੈ ।

ਰਾਣੀ ਉਸ ਦੇ ਗੁੱਟ ਉੱਤੇ ਰੱਖੜੀ ਬੰਨ੍ਹਦੀ ਹੈ ।

ਵੀਰ ਰੱਖੜੀ ਬੰਨ੍ਹਾ ਕੇ ਬਹੁਤ ਖ਼ੁਸ਼ ਹੁੰਦਾ ਹੈ ।

ਵੀਰ ਆਪਣੀ ਭੈਣ ਨੂੰ ਦਸ ਰੁਪਏ ਦਾ ਨੋਟ ਦਿੰਦਾ ਹੈ ।

ਰਾਣੀ ਰੁਪਏ ਲੈ ਕੇ ਬਹੁਤ ਖ਼ੁਸ਼ ਹੁੰਦੀ ਹੈ ।

ਰਾਣੀ ਰੱਖੜੀ ਬੰਨ੍ਹ ਕੇ ਜਾਂਦੀ ਹੈ । ਆਪਣੀ ਮਾਤਾ ਨੂੰ ਜਾ ਕੇ ਦੱਸਦੀ ਹੈ ਕਿ ਉਹ ਰੱਖੜੀ ਵੀਰ ਦੇ ਬੰਨ੍ਹ ਆਈ ਹੈ ।

ਰਾਣੀ ਦੀ ਮਾਤਾ ਉਸ ਨੂੰ ਪਿਆਰ ਨਾਲ ਥਾਪੀ ਦਿੰਦੀ ਹੈ ।

## ਅਭਿਆਸ

1. **ਸਾਫ ਕਰਕੇ ਲਿਖੋ**—(ੳ) ਅੱਜ ਰੱਖੜੀ ਦਾ ਦਿਨ ਹੈ ।
   (ਅ) ਵੀਰ ਰੱਖੜੀ ਬੰਨ੍ਹਾ ਕੇ ਬਹੁਤ ਖ਼ੁਸ਼ ਹੁੰਦਾ ਹੈ ।
2. **ਦੱਸੋ**—(ੳ) ਪਲੇਟ ਵਿੱਚ ਕੀ ਹੈ ?
   (ਅ) ਰਾਣੀ ਨੇ ਵੀਰ ਦੇ ਮੂੰਹ ਵਿੱਚ ਕੀ ਪਾਇਆ ?
   (ੲ) ਵੀਰ ਨੇ ਭੈਣ ਨੂੰ ਕੀ ਦਿੱਤਾ ?
3. **ਵਾਕ ਪੂਰੇ ਕਰੋ**—(ੳ) ਅੱਜ ਰੱਖੜੀ ਦਾ .......... ।
   (ਅ) ਵੀਰ ਸੱਜੀ ਬਾਂਹ ............ ।
   (ੲ) ਰਾਣੀ ਰੁਪਏ ਲੈ ਕੇ .......... ।
   (ਸ) ਉਹ ਰੱਖੜੀ ਵੀਰ ਦੇ ............ ।
4. **ਸ਼ਬਦ ਲਿਖੋ**—ਰੱਖੜੀ, ਬਜ਼ਾਰ, ਬਰਫੀ, ਕੱਪੜੇ, ਸੋਹਣੇ ।
5. **ਕਰੋ**—ਰੱਖੜੀ ਆਪ ਬਣਾਓ ।



ਪਾਠ ਤੀਜਾ

# ਕਾਂ ਅਤੇ ਕੋਇਲ



ਕੋਇਲ ਇੱਕ ਰੁੱਖ ਉੱਤੇ ਬੈਠੀ ਸੀ।

ਇੱਕ ਕਾਂ ਆ ਕੇ ਉਸ ਦੇ ਕੋਲ ਬੈਠ ਗਿਆ।

ਕਾਂ ਨੇ ਕੋਇਲ ਤੋਂ ਪੁੱਛਿਆ, 'ਭੈਣ ਜੀ ! ਕੀ ਗੱਲ ਹੈ ? ਮੈਨੂੰ ਲੋਕ ਢੀਮਾਂ ਮਾਰਦੇ ਹਨ। ਤੈਨੂੰ ਲੋਕ ਪਿਆਰ ਕਰਦੇ ਹਨ। ਤੇਰਾ ਰੰਗ ਕਾਲਾ ਹੈ। ਮੇਰਾ ਰੰਗ ਵੀ ਕਾਲਾ ਹੈ। ਤੂੰ ਵੀ ਇੱਕ ਪੰਛੀ ਏਂ। ਮੈਂ ਵੀ ਇੱਕ ਪੰਛੀ ਹਾਂ। ਤੂੰ ਵੀ ਰੁੱਖਾਂ ਉੱਤੇ ਰਹਿੰਦੀ ਏਂ। ਮੈਂ ਵੀ ਰੁੱਖਾਂ ਉੱਤੇ ਰਹਿੰਦਾ ਹਾਂ। ਤੂੰ ਵੀ ਗਾਉਂਦੀ ਏਂ। ਮੈਂ ਵੀ ਗਾਉਂਦਾ ਹਾਂ। ਆਪਾਂ ਵਿੱਚ ਕੋਈ ਫ਼ਰਕ ਨਹੀਂ ਹੈ। ਪਤਾ ਨਹੀਂ ਲੋਕ ਆਪਾਂ ਨਾਲ ਇੱਕੋ ਜਿਹਾ ਵਰਤਾਓ ਕਿਉਂ ਨਹੀਂ ਕਰਦੇ ?'

ਕੋਇਲ ਨੇ ਕਿਹਾ, 'ਵੀਰਾ ! ਆਪਾਂ ਵਿੱਚ ਇੱਕ ਫ਼ਰਕ ਹੈ।'

ਕਾਂ ਨੇ ਕਾਹਲੀ ਨਾਲ ਪੁੱਛਿਆ, 'ਕਿਹੜਾ ਭੈਣ ਜੀ ? ਮੈਨੂੰ ਤਾਂ ਕੋਈ ਫ਼ਰਕ ਨਹੀਂ ਵਿਖਾਈ ਦਿੰਦਾ।'

ਕੋਇਲ ਨੇ ਪਿਆਰ ਨਾਲ ਉੱਤਰ ਦਿੱਤਾ, 'ਵੀਰਾ ਤੂੰ ਕੌੜਾ ਬੋਲਦਾ ਏਂ। ਮੈਂ ਮਿੱਠਾ ਬੋਲਦੀ ਹਾਂ। ਲੋਕ ਮਿੱਠਾ ਬੋਲਣ ਵਾਲੇ ਨੂੰ ਹੀ ਪਿਆਰ ਕਰਦੇ ਹਨ। ਲੋਕ ਕੌੜਾ ਬੋਲਣ ਵਾਲੇ ਨੂੰ ਪਿਆਰ ਨਹੀਂ ਕਰਦੇ। ਵੀਰਾ ! ਤੂੰ ਵੀ ਮਿੱਠਾ ਬੋਲਿਆ ਕਰ। ਮਿੱਠਾ ਬੋਲਣਾ ਉੱਤਮ ਗੁਣ ਹੈ।'

## ਅਭਿਆਸ

1. **ਲਿਖੋ**—(ੳ) ਮਿੱਠਾ ਬੋਲਣਾ ਉੱਤਮ ਗੁਣ ਹੈ।
   (ਅ) ਕੋਇਲ ਇੱਕ ਰੁੱਖ ਉੱਤੇ ਬੈਠੀ ਸੀ।
2. **ਦੱਸੋ**—(ੳ) ਕੋਇਲ ਦਾ ਰੰਗ ਕਿਹੋ ਜਿਹਾ ਸੀ ?
   (ਅ) ਕੋਇਲ ਤੇ ਕਾਂ ਵਿੱਚ ਕੀ ਫ਼ਰਕ ਹੈ ?
   (ੲ) ਕਾਂ ਨੂੰ ਲੋਕ ਢੀਮਾਂ ਕਿਉਂ ਮਾਰਦੇ ਹਨ ?
   (ਸ) ਕੋਇਲ ਨੂੰ ਲੋਕ ਪਿਆਰ ਕਿਉਂ ਕਰਦੇ ਹਨ ?
   (ਹ) ਕੋਇਲ ਕਿਸ ਮੌਸਮ ਵਿੱਚ ਗਾਉਂਦੀ ਹੈ ?
3. **ਖਾਲੀ ਥਾਂ ਭਰੋ**—(ੳ) ਤੂੰ ਕੌੜਾ ........... ਏਂ।
   (ਅ) ਮੈਂ .......... ਬੋਲਦੀ ਹਾਂ।
   (ੲ) ਤੇਰਾ ......... ਕਾਲਾ ਹੈ।
4. **ਲਿਖੋ**—ਪਿਆਰ, ਪੁੱਛਿਆ, ਮਿੱਠਾ, ਉੱਤਮ, ਵਰਤਾਓ।
5. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ:—**
   ਉੱਤਰ, ਕੋਇਲ, ਕਾਹਲੀ, ਭੈਣ, ਰੁੱਖ।
6. **ਕਰੋ**—(ੳ) 'ਕਾਂ' ਤੇ 'ਕੋਇਲ' ਦਾ ਖੰਭ ਲੱਭ ਕੇ ਆਪਣੀ ਕਾਪੀ ਵਿੱਚ ਜੋੜੋ।
   (ਅ) ਕੋਇਲ ਦੀ ਕੂਕ ਤੇ ਕਾਂ ਦੀ ਕੁਰਲਾਹਟ ਨੋਟ ਕਰੋ ਤੇ ਕੂਕ ਕੇ ਦੱਸੋ।

ਪਾਠ ਚੌਥਾ

# ਅਨੋਖਾ ਤੋਤਾ



ਇਹ ਤੋਤਾ ਵੇਖੋ। ਤੋਤਾ ਬੜਾ ਸੁੰਦਰ ਹੈ। ਇਹ ਤੋਤਾ ਜੰਗੀ ਫੜ ਕੇ ਲਿਆਇਆ ਹੈ। ਜੰਗੀ ਨੇ ਤੋਤਾ ਪਿੰਜਰੇ ਵਿੱਚ ਬੰਦ ਕਰ ਦਿੱਤਾ ਹੈ।

ਮਿੰਨੀ ਸਕੂਲ ਤੋਂ ਪੜ੍ਹ ਕੇ ਆਈ ਹੈ। ਮਿੰਨੀ ਤੋਤੇ ਨੂੰ ਵੇਖ ਕੇ ਬਹੁਤ ਖ਼ੁਸ਼ ਹੁੰਦੀ ਹੈ।

ਮਿੰਨੀ ਪਿੰਜਰੇ ਕੋਲ ਜਾ ਕੇ ਕਹਿੰਦੀ ਹੈ, 'ਗੰਗਾ ਰਾਮ ਜੀ! ਕੋਈ ਚੰਗਾ ਜਿਹਾ ਗੀਤ ਸੁਣਾਓ।'

ਤੋਤਾ ਉੱਤਰ ਦਿੰਦਾ ਹੈ, 'ਮੈਂ ਪਿੰਜਰੇ ਵਿੱਚ ਬੰਦ ਹਾਂ। ਮੈਂ ਗੀਤ ਕਿਵੇਂ ਗਾ ਸਕਦਾ ਹਾਂ?'

ਮਿੰਨੀ ਪੁੱਛਦੀ ਹੈ, 'ਕਿਉਂ ਗੰਗਾ ਰਾਮ ਜੀ?'

ਤੋਤਾ ਉੱਤਰ ਦਿੰਦਾ ਹੈ, 'ਭੈਣ ਜੀ! ਗੀਤ ਖ਼ੁਸ਼ੀ ਵਿੱਚ ਗਾਇਆ

ਜਾਂਦਾ ਹੈ।'

ਮਿੰਨੀ ਫੇਰ ਕਹਿੰਦੀ ਹੈ, 'ਕੀ ਤੂੰ ਖ਼ੁਸ਼ ਨਹੀਂ ਗੰਗਾ ਰਾਮ ?'

ਤੋਤਾ ਉੱਤਰ ਦਿੰਦਾ ਹੈ, 'ਨਹੀਂ ਭੈਣ ਜੀ।'

ਮਿੰਨੀ ਪੁੱਛਦੀ ਹੈ, 'ਤੂੰ ਕਿਵੇਂ ਖ਼ੁਸ਼ ਹੋਵੇਂਗਾ ?'

ਤੋਤਾ ਕਹਿੰਦਾ ਹੈ, 'ਮੈਂ ਪਿੰਜਰੇ ਤੋਂ ਬਾਹਰ ਹੀ ਖ਼ੁਸ਼ ਹੋ ਸਕਦਾ ਹਾਂ। ਤੂੰ ਕੁੰਡੀ ਖੋਲ੍ਹ ਦੇ। ਮੈਂ ਬਹੁਤ ਸੋਹਣਾ ਗੀਤ ਸੁਣਾਵਾਂਗਾ।'

ਮਿੰਨੀ ਪਿੰਜਰੇ ਦੀ ਕੁੰਡੀ ਖੋਲ੍ਹ ਦਿੰਦੀ ਹੈ। ਤੋਤਾ ਫੁਰਨ ਕਰਕੇ ਉੱਡ ਜਾਂਦਾ ਹੈ। ਉਹ ਮਕਾਨ ਦੇ ਉੱਪਰ ਬੈਠ ਕੇ ਗਾਉਂਦਾ ਹੈ 'ਅਜ਼ਾਦੀ ਕਿਸੇ ਦੀ ਨਹੀਂ ਖੋਹਣੀ ਚਾਹੀਦੀ।'

## ਅਭਿਆਸ

1. **ਲਿਖੋ**—(ੳ) ਅਜ਼ਾਦੀ ਕਿਸੇ ਦੀ ਨਹੀਂ ਖੋਹਣੀ ਚਾਹੀਦੀ।
   (ਅ) ਮੈਂ ਗੀਤ ਕਿਵੇਂ ਗਾ ਸਕਦਾ ਹਾਂ।
   (ੲ) ਤੋਤਾ ਫੁਰਨ ਕਰਕੇ ਉੱਡ ਜਾਂਦਾ ਹੈ।
2. **ਦੱਸੋ**—(ੳ) ਤੋਤੇ ਨੂੰ ਕੌਣ ਫੜ ਕੇ ਲਿਆਇਆ ਸੀ ?
   (ਅ) ਮਿੰਨੀ ਨੇ ਤੋਤੇ ਨੂੰ ਕੀ ਕਿਹਾ ?
   (ੲ) ਤੋਤੇ ਨੇ ਪਿੰਜਰੇ ਵਿੱਚੋਂ ਕੀ ਜੁਆਬ ਦਿੱਤਾ ?
   (ਸ) ਪਿੰਜਰੇ ਦੀ ਕੁੰਡੀ ਕਿਸ ਨੇ ਖੋਲ੍ਹੀ ?
3. **ਖਾਲੀ ਥਾਂ ਭਰੋ**—(ੳ) ਤੋਤਾ ਬੜਾ ................ ਹੈ।
   (ਅ) ਮੈਂ ਪਿੰਜਰੇ ਵਿੱਚ ............ ਹਾਂ।
   (ੲ) ਤੂੰ ............ ਖੋਲ੍ਹ ਦੇ।
   (ਸ) ਅਜ਼ਾਦੀ ਕਿਸੇ ਦੀ ਨਹੀਂ.......... ਚਾਹੀਦੀ
4. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**
   ਪਿੰਜਰਾ, ਕੁੰਡੀ, ਗੀਤ, ਤੋਤਾ, ਸੁੰਦਰ।
5. **ਕਰੋ**—ਤੋਤੇ ਦਾ ਖੰਭ ਲੱਭ ਕੇ ਕਾਪੀ ਵਿੱਚ ਲਾਓ।

# ਚਰਖਾ



ਚਰਖਾ ਮੇਰਾ ਚੀਕਦਾ।
ਭਾਬੋ ਨੂੰ ਉਡੀਕਦਾ।
ਚਰਖਾ ਮੇਰਾ ਬੋਲਦਾ।
ਵੀਰੇ ਨੂੰ ਹੈ ਟੋਲਦਾ।
ਚਰਖਾ ਮੇਰਾ ਕੂਕਦਾ।
ਜਿਵੇਂ ਮੀਂਹ ਸ਼ੂਕਦਾ।
ਚਰਖਾ ਮੇਰਾ ਗਾਉਂਦਾ।
ਭੈਣਾਂ ਨੂੰ ਬੁਲਾਉਂਦਾ।
ਚਰਖਾ ਮੇਰਾ ਰੰਗਲਾ।
ਪੁਆ ਦੇ ਵੀਰਾ ਬੰਗਲਾ।
ਚਰਖਾ ਮੇਰਾ ਕੱਤਦਾ।








ਫੁੱਲਾਂ ਵਾਂਗ ਹੱਸਦਾ ।
ਚਰਖਾ ਮੇਰਾ ਚਮਕਦਾ ।
ਸ਼ੀਸ਼ੇ ਵਾਂਗ ਦਮਕਦਾ ।
ਚਰਖਾ ਮੇਰਾ ਸੋਂਹਦਾ ।
ਸਾਰਿਆਂ ਨੂੰ ਮੋਹਦਾਂ ।
ਚਰਖਾ ਮੇਰਾ ਰੰਗਲਾ ।
ਪੁਆ ਦੇ ਵੀਰਾ ਬੰਗਲਾ ।



## ਅਭਿਆਸ

1. **ਕਰੋ**—ਇਹ ਕਵਿਤਾ ਜ਼ਬਾਨੀ ਯਾਦ ਕਰੋ ।
2. **ਲਿਖੋ**—(ੳ) ਵੀਰੇ ਨੂੰ ਹੈ ਟੋਲਦਾ ।
   (ਅ) ਚਰਖਾ ਮੇਰਾ ਗਾਉਂਦਾ ।
   (ੲ) ਪੁਆ ਦੇ ਵੀਰਾ ਬੰਗਲਾ ।
3. **ਖਾਲੀ ਥਾਂ ਭਰੋ**—(ੳ) ਚਰਖਾ....... ਰੰਗਲਾ ।
   (ਅ) ਭਾਬੋ ਨੂੰ ..........।
   (ੲ) ਜਿਵੇਂ ਮੀਂਹ..................।
   (ਸ) ਭੈਣਾਂ ਨੂੰ .......................।
4. **ਦੱਸੋ**—(ੳ) ਚਰਖਾ ਕਿਸ ਨੂੰ ਉਡੀਕਦਾ ਹੈ ?
   (ਅ) ਚਰਖਾ ਕਿਸ ਤਰ੍ਹਾਂ ਕੂਕਦਾ ਹੈ ?
   (ੲ) ਚਰਖਾ ਕਿਵੇਂ ਹੱਸਦਾ ਹੈ ?
   (ਸ) ਚਰਖਾ ਕਿਵੇਂ ਦਮਕਦਾ ਹੈ ?
5. **ਕਰੀਏ**—ਸੱਚੀ ਮੁੱਚੀ ਦਾ ਚਰਖਾ ਜਾਂ ਚਰਖੇ ਦਾ ਮਾਡਲ ਵੇਖੀਏ ।

ਪਾਠ ਛੇਵਾਂ

# ਸ੍ਰੀ ਹਰਿਮੰਦਰ ਸਾਹਿਬ



ਵੇਖੋ ! ਇਹ ਸ੍ਰੀ ਹਰਿਮੰਦਰ ਸਾਹਿਬ ਹੈ।

ਇਸ ਦੇ ਦੁਆਲੇ ਸਰੋਵਰ ਹੈ।

ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਨ।

ਇੱਕ ਦਰਵਾਜ਼ਾ ਪੂਰਬ ਵੱਲ ਖੁਲ੍ਹਦਾ ਹੈ।

ਇੱਕ ਦਰਵਾਜ਼ਾ ਪੱਛਮ ਵੱਲ ਖੁਲ੍ਹਦਾ ਹੈ।

ਇੱਕ ਦਰਵਾਜ਼ਾ ਉੱਤਰ ਵੱਲ ਖੁਲ੍ਹਦਾ ਹੈ।

ਇੱਕ ਦਰਵਾਜ਼ਾ ਦੱਖਣ ਵੱਲ ਖੁਲ੍ਹਦਾ ਹੈ।

ਸਾਰਾ ਹਰਿਮੰਦਰ ਸਾਹਿਬ ਚਿੱਟੇ ਸੰਗਮਰਮਰ ਦਾ ਬਣਿਆ ਹੋਇਆ ਹੈ।

ਦੀਵਾਰਾਂ ਉੱਤੇ ਰੰਗਦਾਰ ਸੁੰਦਰ ਪੱਥਰਾਂ ਦੇ ਟੁਕੜਿਆਂ ਨਾਲ ਫੁੱਲ ਬੂਟੇ ਬਣਾਏ ਹੋਏ ਹਨ।

ਸ੍ਰੀ ਹਰਿਮੰਦਰ ਸਾਹਿਬ ਵਿੱਚ ਹਰ ਵੇਲੇ ਕੀਰਤਨ ਹੁੰਦਾ ਰਹਿੰਦਾ ਹੈ।

ਸਵੇਰ ਤੋਂ ਰਾਤ ਤੀਕ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।

ਇੱਥੇ ਲੋਕ ਇਸ਼ਨਾਨ ਕਰਨ ਆਉਂਦੇ ਹਨ।

ਇਸ਼ਨਾਨ ਕਰਕੇ ਪਰਕਰਮਾ ਕਰਦੇ ਹਨ।

ਪ੍ਰਸ਼ਾਦਿ ਚੜ੍ਹਾਉਂਦੇ ਹਨ।

ਸਿਹਰੇ ਚੜ੍ਹਾਉਂਦੇ ਹਨ।

ਸਿਹਰੇ ਤੇ ਪ੍ਰਸ਼ਾਦਿ ਪਰਕਰਮਾ ਵਿੱਚੋਂ ਮਿਲਦੇ ਹਨ।

ਲੋਕ ਹਰਿ ਕੀ ਪਉੜੀ ਤੋਂ ਚਰਨਮਾਤ ਲੈਂਦੇ ਹਨ।

## ਅਭਿਆਸ

1. **ਲਿਖੋ**—(ੳ) ਹਰਿਮੰਦਰ ਸਾਹਿਬ ਦੇ ਦੁਆਲੇ ਸਰੋਵਰ ਹੈ।
   (ਅ) ਲੋਕ ਪ੍ਰਸ਼ਾਦਿ ਚੜ੍ਹਾਉਂਦੇ ਹਨ।
   (ੲ) ਲੋਕ ਹਰਿ ਕੀ ਪਉੜੀ ਤੋਂ ਚਰਨਾਮਤ ਲੈਂਦੇ ਹਨ।
2. **ਦੱਸੋ**—(ੳ) ਹਰਿਮੰਦਰ ਸਾਹਿਬ ਦੇ ਕਿੰਨੇ ਦਰਵਾਜ਼ੇ ਹਨ?
   (ਅ) ਲੋਕ ਚਰੰਨਾਮਤ ਕਿੱਥੋਂ ਲੈਂਦੇ ਹਨ?
   (ੲ) ਲੋਕ ਹਰਿਮੰਦਰ ਸਾਹਿਬ ਤੇ ਕੀ ਚੜ੍ਹਾਉਂਦੇ ਹਨ?
   (ਸ) ਹਰਿਮੰਦਰ ਸਾਹਿਬ ਦੇ ਦੁਆਲੇ ਕੀ ਹੈ?
3. **ਖਾਲੀ ਥਾਂ ਭਰੋ**—(ੳ) ਸਿਹਰੇ ਤੇ ਪ੍ਰਸ਼ਾਦਿ ...... ਵਿੱਚੋਂ ਮਿਲਦੇ ਹਨ।
   (ਅ) ਇੱਕ ......... ਪੱਛਮ ਵੱਲ ਖੁਲ੍ਹਦਾ ਹੈ।
   (ੲ) ਸ੍ਰੀ ਹਰਿਮੰਦਰ ਸਾਹਿਬ ਵਿੱਚ ਹਰ ਵੇਲੇ ........... ਹੁੰਦਾ ਹੈ।
4. **ਇਨ੍ਹਾਂ ਸ਼ਬਦਾਂ ਦੇ ਵਾਕ ਬਣਾਓ**—ਇਸ਼ਨਾਨ, ਪਰਕਰਮਾ, ਕੀਰਤਨ, ਦਰਵਾਜ਼ਾ।
5. **ਸ੍ਰੀ ਹਰਿਮੰਦਰ ਸਾਹਿਬ ਦੇਖਣ ਚੱਲੀਏ। ਇਸ ਦੀਆਂ ਗੱਲਾਂ ਕਰੀਏ।**



## ਪਾਠ ਸੱਤਵਾਂ

# ਫਲ਼ਾਂ ਦੀ ਦੂਕਾਨ



ਇਹ ਫਲ਼ਾਂ ਦੀ ਦੂਕਾਨ ਹੈ।

ਇੱਕ ਛਾਬੇ ਵਿੱਚ ਮਾਲਟੇ ਹਨ।

ਇੱਕ ਟੋਕਰੀ ਵਿੱਚ ਲਾਲ ਸੇਬ ਹਨ।

ਇੱਕ ਟੋਕਰੀ ਵਿੱਚ ਸੁਨਿਹਰੀ ਸੇਬ ਹਨ।

ਇੱਕ ਛਾਬੇ ਵਿੱਚ ਚਿੱਟੇ ਅਮਰੂਦ ਹਨ।

ਦੂਕਾਨ ਦੇ ਛੱਪਰ ਨਾਲ ਰੱਸੀ ਬੰਨ੍ਹ ਕੇ ਉੱਤੇ ਕੇਲੇ ਲਟਕਾਏ ਹੋਏ ਹਨ।

ਹੇਠਾਂ ਟੋਕਰੇ ਵਿੱਚ ਕੁੱਝ ਪਪੀਤੇ ਪਏ ਹਨ।

ਦੁਕਾਨਦਾਰ ਕੇਲੇ, ਮਾਲਟੇ ਤੇ ਸੰਗਤਰੇ ਗਿਣ ਕੇ ਵੇਚਦਾ ਹੈ। ਬਾਕੀ ਫਲ਼ ਤੋਲ ਕੇ ਵੇਚਦਾ ਹੈ।

ਅਮਨਦੀਪ ਸੰਗਤਰੇ ਲੈਣ ਆਇਆ ਹੈ। ਉਹ ਦੁਕਾਨਦਾਰ ਨੂੰ ਕਹਿੰਦਾ ਹੈ, 'ਇੱਕ ਦਰਜਨ ਸੰਗਤਰੇ ਦਿਓ।'

ਦੁਕਾਨਦਾਰ ਇੱਕ ਦਰਜਨ ਸੰਗਤਰੇ ਲਫ਼ਾਫ਼ੇ ਵਿੱਚ ਪਾ ਕੇ ਅਮਨਦੀਪ ਨੂੰ ਦਿੰਦਾ ਹੈ।

ਰਾਮ ਸੇਬ ਲੈਣ ਆਇਆ ਹੈ। ਰਾਮ ਦੁਕਾਨਦਾਰ ਨੂੰ ਕਹਿੰਦਾ ਹੈ, 'ਇੱਕ ਕਿਲੋ ਸੁਨਿਹਰੀ ਸੇਬ ਦਿਓ।'

ਦੁਕਾਨਦਾਰ ਇੱਕ ਕਿਲੋ ਸੇਬ ਤੋਲ ਕੇ ਲਫ਼ਾਫ਼ੇ ਵਿੱਚ ਪਾਉਂਦਾ ਹੈ। ਲਫ਼ਾਫ਼ਾ ਰਾਮ ਨੂੰ ਫੜਾਉਂਦਾ ਹੈ। ਰਾਮ ਦੁਕਾਨਦਾਰ ਨੂੰ ਦਸ ਰੁਪਏ ਦਿੰਦਾ ਹੈ।

## ਅਭਿਆਸ

**1. ਲਿਖੋ**—(ੳ) ਇਹ ਫਲ਼ਾਂ ਦੀ ਦੁਕਾਨ ਹੈ।
(ਅ) ਇਸ ਦੁਕਾਨਦਾਰ ਦੀ ਦੁਕਾਨ ਬਹੁਤ ਚੱਲਦੀ ਹੈ।
(ੲ) ਇੱਕ ਛਾਬੇ ਵਿੱਚ ਚਿੱਟੇ ਅਮਰੂਦ ਹਨ।

**2. ਦੱਸੋ**—(ੳ) ਅਮਰੂਦਾਂ ਦਾ ਰੰਗ ਕੀ ਹੈ?
(ਅ) ਸੇਬਾਂ ਦਾ ਰੰਗ ਕੀ ਹੈ?
(ੲ) ਪਪੀਤੇ ਕਿੱਥੇ ਰਖੇ ਹੋਏ ਹਨ?
(ਸ) ਕੇਲੇ ਕਿੱਥੇ ਰਖੇ ਹੋਏ ਹਨ?
(ਹ) ਦੁਕਾਨਦਾਰ ਕਿਹੜੇ ਫਲ਼ ਗਿਣ ਕੇ ਵੇਚਦਾ ਹੈ?
(ਕ) ਰਾਮ ਨੇ ਦੁਕਾਨਦਾਰ ਤੋਂ ਕੀ ਖਰੀਦਿਆ ਹੈ?

**3. ਵਾਕ ਬਣਾਓ**—ਸੇਬ, ਮਾਲਟੇ, ਲਾਲ, ਚਿੱਟਾ, ਪਪੀਤਾ, ਕੇਲੇ।

**4. ਕਰੋ**— ਆਪਣੀ ਕਾਪੀ ਉੱਤੇ ਸੇਬ, ਕੇਲਾ ਤੇ ਸੰਗਤਰੇ ਦੀਆਂ ਤਸਵੀਰਾਂ ਬਣਾਓ।

ਪਾਠ ਅੱਠਵਾਂ

# ਸਹਿਯੋਗ



ਵੇਖੋ ! ਨਹਿਰ ਉੱਤੇ ਪੁੱਲ ਬਹੁਤ ਤੰਗ ਹੈ ।

ਪੁੱਲ ਉੱਤੇ ਇੱਕ ਪਾਸਿਉਂ ਜੰਗੀ ਚੜ੍ਹ ਆਇਆ ਹੈ ।

ਦੂਜੇ ਪਾਸੇ ਤੋਂ ਬੰਟੀ ਚੜ੍ਹ ਆਇਆ ਹੈ ।

ਬੰਟੀ ਤੇ ਜੰਗੀ ਪੁੱਲ ਦੇ ਵਿੱਚਕਾਰ ਇਕੱਠੇ ਹੋ ਗਏ ਹਨ ।

ਬੰਟੀ ਕਹਿੰਦਾ ਹੈ, 'ਜੰਗੀ ! ਤੂੰ ਪਿੱਛਾਂ ਮੁੜ ਜਾ ।'

ਜੰਗੀ ਪਿੱਛਾਂ ਮੁੜਨ ਲਈ ਤਿਆਰ ਨਹੀਂ ।

ਬੰਟੀ ਵੀ ਪਿੱਛਾਂ ਮੁੜਨ ਲਈ ਤਿਆਰ ਨਹੀਂ ।

ਦੋਵੇਂ ਇੱਕ ਦੂਜੇ ਨੂੰ ਧਕਣ ਲੱਗ ਪੈਂਦੇ ਹਨ ।

ਨਹਿਰ ਦੇ ਇੱਕ ਪਾਸੇ ਇੱਕ ਬਜ਼ੁਰਗ ਖੜਾ ਹੈ । ਉਹ ਦੋਹਾਂ ਨੂੰ ਲੜਦਿਆਂ ਵੇਖ ਕੇ ਡਰ ਜਾਂਦਾ ਹੈ ।

ਬਜ਼ੁਰਗ ਉੱਚੀ ਸਾਰੀ ਕਹਿੰਦਾ ਹੈ, 'ਲੜੋ ਨਾ, ਨਹਿਰ ਵਿਚ ਡਿੱਗ ਪਵੋਗੇ। ਦੋਹਾਂ 'ਚੋਂ ਕੋਈ ਪਿੱਛਾਂ ਨਾ ਮੁੜੇ। ਪੋਥੀ ਵਿੱਚਲੀ ਸਿਆਣੀਆਂ ਬੱਕਰੀਆਂ ਵਾਲੀ ਕਹਾਣੀ ਯਾਦ ਕਰੋ। ਉਹੋ ਹੀ ਜੁਗਤੀ ਵਰਤੋ।'

ਦੋਹਾਂ ਨੂੰ ਸਮਝ ਆ ਜਾਂਦੀ ਹੈ। ਬੰਟੀ ਲੰਮਾ ਪੈ ਜਾਂਦਾ ਹੈ। ਜੰਗੀ ਉਸ ਦੇ ਉਪਰ ਦੀ ਲੰਘ ਜਾਂਦਾ ਹੈ। ਬੰਟੀ ਉੱਠ ਕੇ ਦੂਜੇ ਪਾਰ ਚਲਾ ਜਾਂਦਾ ਹੈ।

ਬਜ਼ੁਰਗ ਦੋਹਾਂ ਨੂੰ ਕੋਲ ਬੁਲਾਉਂਦਾ ਹੈ। ਜੰਗੀ ਵੀ ਪੁੱਲ ਉਤੋਂ ਦੀ ਉੱਥੇ ਆ ਜਾਂਦਾ ਹੈ।

ਬਜ਼ੁਰਗ ਬੜੇ ਪਿਆਰ ਨਾਲ ਕਹਿੰਦਾ ਹੈ, 'ਬੇਟਾ ! ਪੜ੍ਹੇ ਹੋਏ ਪਾਠ ਵਿੱਚਲੀ ਸਿੱਖਿਆ ਸਦਾ ਯਾਦ ਰੱਖੀ ਦੀ ਹੈ। ਇਹ ਆਪਣੇ ਜੀਵਨ ਵਿੱਚ ਵਰਤੀ ਦੀ ਹੈ।'

## ਅਭਿਆਸ

1. **ਲਿਖੋ**—(ੳ) ਪੜੇ ਪਾਠ ਵਿੱਚਲੀ ਸਿੱਖਿਆ ਸਦਾ ਯਾਦ ਰੱਖੀ ਦੀ ਹੈ।
(ਅ) ਦੋਹਾਂ ਨੂੰ ਸਮਝ ਆ ਜਾਂਦੀ ਹੈ।
(ੲ) ਨਹਿਰ ਉੱਤੇ ਪੁੱਲ ਬਹੁਤ ਤੰਗ ਹੈ।

2. **ਦੱਸੋ**—(1) ਪੁੱਲ ਉੱਤੇ ਕੌਣ ਕੌਣ ਚੜ੍ਹੇ ਸਨ ?
(2) ਬੰਟੀ ਜੰਗੀ ਨੂੰ ਕੀ ਕਹਿੰਦਾ ਹੈ ?
(3) ਬਜ਼ੁਰਗ ਕਿੱਥੇ ਖੜਾ ਸੀ ?
(4) ਬਜ਼ੁਰਗ ਕਿਉਂ ਡਰਿਆ ਸੀ ?
(5) ਕੌਣ ਲੰਮਾ ਪਿਆ ਸੀ ?
(6) ਬਜ਼ੁਰਗ ਨੇ ਦੋਹਾਂ ਨੂੰ ਕੀ ਸਿੱਖਿਆ ਦਿੱਤੀ ਸੀ ?
(7) ਸਿਆਣੀਆਂ ਬੱਕਰੀਆਂ ਵਾਲੀ ਕੀ ਕਹਾਣੀ ਹੈ ?

3. **ਖਾਲੀ ਥਾਂ ਭਰੋ**—(1) ਨਹਿਰ ਉੱਤੇ ਪੁੱਲ ਬਹੁਤ ................ ਹੈ।
(2) ਇਹ ਆਪਣੇ ਜੀਵਨ ਵਿੱਚ ........... ਦੀ ਹੈ।
(3) ਉਹੋ ਹੀ .............. ਵਰਤੋ।

4. **ਵਾਕ ਬਣਾਓ**—ਮੁੜ, ਪੁੱਲ, ਬਜ਼ੁਰਗ, ਪਿਛਾਂਹ।

ਪਾਠ ਨੌਵਾਂ

# ਬੱਦਲ

ਬੱਦਲ ਹੈ ਗੱਜਦਾ।
ਢੋਲ ਵਾਂਗ ਵੱਜਦਾ।
ਬਿਜਲੀ ਹੈ ਚਮਕਦੀ
ਅੱਗ ਵਾਂਗ ਦਮਕਦੀ।
ਮੋਰ ਹਨ ਬੋਲਦੇ।
ਚਕੋਰ ਹਨ ਬੋਲਦੇ।
ਬਾਲਕ ਹਨ ਟੱਪਦੇ।




ਖਿੱਲੀ ਪਾ ਨੱਚਦੇ ।
ਹੱਸ ਹੱਸ ਗਾਉਂਦੇ ।
ਲੁਡੀਆਂ ਨੇ ਲਾਉਂਦੇ ।
ਕੁੜੀਆਂ ਨੇ ਗਾਉਂਦੀਆਂ ।
ਕਿੱਕਲੀ ਹਨ ਪਾਉਂਦੀਆਂ ।
ਪੀਂਘਾਂ ਚੜ੍ਹਾਉਂਦੀਆਂ ।
ਝਾਂਜਰ ਛਣਕਾਉਂਦੀਆਂ ।
ਬੱਦਲ ਹਨ ਆ ਰਹੇ ।
ਏਧਰ ਓਧਰ ਜਾ ਰਹੇ ।
ਝੁਰਮੁਟ ਹਨ ਪਾ ਰਹੇ ।
ਜਲ ਹਨ ਲਿਆ ਰਹੇ ।
ਹਵਾ ਹੈ ਆ ਰਹੀ ।
ਮੀਂਹ ਹੈ ਲਿਆ ਰਹੀ ।
ਵਰਖਾ ਦੀ ਤਿਆਰੀ ਹੈ ।
ਰੁੱਤ ਬੜੀ ਪਿਆਰੀ ਹੈ ।

## ਅਭਿਆਸ

1. **ਕਰੋ**—ਇਹ ਕਵਿਤਾ ਜ਼ਬਾਨੀ ਯਾਦ ਕਰੋ ।
2. **ਲਿਖੋ**—ਵਰਖਾ ਦੀ ਤਿਆਰੀ ਹੈ ।
   ਰੁੱਤ ਬੜੀ ਪਿਆਰੀ ਹੈ ।
3. **ਦੱਸੋ**—(1) ਕਿਹੜਾ ਕਿਹੜਾ ਪੰਛੀ ਬੋਲਦਾ ਹੈ ?
   (2) ਬੱਦਲ ਕਿਵੇਂ ਗੱਜਦਾ ਹੈ ?
   (3) ਬਿਜਲੀ ਕਿਵੇਂ ਚਮਕਦੀ ਹੈ ?
4. **ਵਾਕ ਬਣਾਓ**— ਨੱਚਦੇ, ਬੋਲਦੇ, ਗੱਜਦਾ, ਗਾਉਂਦੀਆਂ, ਚਮਕਦੀ ।

ਪਾਠ ਦੱਸਵਾਂ

# ਅਖ਼ਬਾਰ ਵਿੱਚ ਤਸਵੀਰ



ਸੰਗੀਤ ਦੇ ਮਾਤਾ ਜੀ ਅਖ਼ਬਾਰ ਪੜ੍ਹ ਰਹੇ ਸਨ।

ਸੰਗੀਤ ਬਾਹਰੋਂ ਆਈ। ਉਹ ਵੀ ਅਖ਼ਬਾਰ ਵੇਖਣ ਲੱਗ ਪਈ। ਅਖ਼ਬਾਰ ਵਿੱਚ ਇੱਕ ਕੁੜੀ ਦੀ ਤਸਵੀਰ ਛਪੀ ਹੋਈ ਸੀ।

ਸੰਗੀਤ ਨੇ ਆਪਣੀ ਮਾਤਾ ਜੀ ਨੂੰ ਪੁੱਛਿਆ, 'ਮਾਤਾ ਜੀ ! ਇਹ ਕੁੜੀ ਕੌਣ ਹੈ ? ਇਸ ਦੀ ਤਸਵੀਰ ਅਖ਼ਬਾਰ ਵਿੱਚ ਕਿਉਂ ਛੱਪੀ ਹੈ' ?

ਉਸ ਦੀ ਮਾਤਾ ਜੀ ਨੇ ਦੱਸਿਆ, 'ਬੇਟੀ ! ਇਹ ਇੱਕ ਕੁੜੀ ਦੀ ਤਸਵੀਰ ਹੈ। ਇਸ ਕੁੜੀ ਦਾ ਨਾਂ ਜਗਦੀਸ਼ ਹੈ। ਇਹ ਕੁੜੀ ਇਸ ਸਾਲ ਦਸਵੀਂ ਦੀ ਪ੍ਰੀਖਿਆ ਵਿੱਚ ਪਹਿਲੇ ਨੰਬਰ ਤੇ ਆਈ ਹੈ। ਇਸ ਕਰਕੇ ਇਸ ਦੀ ਤਸਵੀਰ ਅਖ਼ਬਾਰ ਵਿੱਚ ਛੱਪੀ ਹੈ।'

ਪ੍ਰੀਖਿਆ ਵਿੱਚ ਪਹਿਲੇ ਨੰਬਰ ਤੇ ਆਉਣ ਵਾਲੇ ਵਿਦਿਆਰਥੀ ਨੂੰ ਇਨਾਮ ਵੀ ਮਿਲਿਆ ਕਰਦਾ ਹੈ। ਉਸ ਦੀ ਤਸਵੀਰ ਵੀ ਅਖ਼ਬਾਰ ਵਿੱਚ ਛੱਪਦੀ ਹੈ।

ਸੰਗੀਤ ਨੇ ਆਪਣੀ ਮਾਤਾ ਜੀ ਕੋਲੋਂ ਪੁੱਛਿਆ, 'ਮਾਤਾ ਜੀ ! ਕੀ ਮੇਰੀ ਤਸਵੀਰ ਵੀ ਅਖ਼ਬਾਰ ਵਿੱਚ ਛੱਪ ਸਕਦੀ ਹੈ ?'

'ਹਾਂ ਬੇਟੀ ! ਜੇ ਤੂੰ ਦਸਵੀਂ ਦੀ ਪ੍ਰੀਖਿਆ ਵਿੱਚ ਸਭ ਤੋਂ ਵੱਧ ਨੰਬਰ ਲੈ ਕੇ ਪਾਸ ਹੋਵੇਂਗੀ ਤਾਂ ਤੇਰੀ ਤਸਵੀਰ ਅਖ਼ਬਾਰ ਵਿੱਚ ਜ਼ਰੂਰ ਛੱਪੇਗੀ', ਸੰਗੀਤ ਦੀ ਮਾਤਾ ਨੇ ਉੱਤਰ ਦਿੱਤਾ।

'ਮਾਤਾ ਜੀ ! ਮੈਂ ਬਹੁਤ ਮਿਹਨਤ ਕਰਾਂਗੀ ਅਤੇ ਪਹਿਲੇ ਨੰਬਰ ਤੇ ਆਵਾਂਗੀ' ਸੰਗੀਤ ਨੇ ਕਿਹਾ।

'ਫੇਰ ਤੇਰੀ ਤਸਵੀਰ ਅਖ਼ਬਾਰ ਵਿੱਚ ਜ਼ਰੂਰ ਛੱਪੇਗੀ। ਅਖ਼ਬਾਰਾਂ ਵਾਲੇ ਆਪ ਤੇਰੀ ਤਸਵੀਰ ਲੈਣ ਲਈ ਘਰ ਆਉਣਗੇ। ਤੈਨੂੰ ਇਨਾਮ ਵੀ ਮਿਲੇਗਾ' ,ਸੰਗੀਤ ਦੀ ਮਾਤਾ ਨੇ ਉੱਤਰ ਦਿਤਾ।

## ਅਭਿਆਸ

**1. ਲਿਖੋ**— ਪ੍ਰੀਖਿਆ ਵਿਚ ਪਹਿਲੇ ਨੰਬਰ ਤੇ ਆਉਣ ਵਾਲੇ ਵਿਦਿਆਰਥੀ ਨੂੰ ਇਨਾਮ ਵੀ ਮਿਲਿਆ ਕਰਦਾ ਹੈ।

**2. ਦੱਸੋ**—(1) ਸੰਗੀਤ ਦੀ ਮਾਤਾ ਜੀ ਕੀ ਪੜ੍ਹਦੇ ਸਨ ?

(2) ਸੰਗੀਤ ਨੇ ਅਖ਼ਬਾਰ ਵਿੱਚ ਕੀ ਵੇਖਿਆ ?

(3) ਅਖ਼ਬਾਰ ਵਿੱਚ ਕਿਸ ਕੁੜੀ ਦੀ ਤਸਵੀਰ ਛੱਪੀ ਸੀ ?

(4) ਅਖ਼ਬਾਰ ਵਿੱਚ ਕਿਸ ਵਿਦਿਆਰਥੀ ਦੀ ਤਸਵੀਰ ਛੱਪਦੀ ਹੈ ?

**3. ਖਾਲੀ ਥਾਂ ਭਰੋ**—(1) ਇਹ ਇੱਕ ਕੁੜੀ ਦੀ ............ ਹੈ।

(2) ਤੈਨੂੰ ............ ਵੀ ਮਿਲੇਗਾ।

(3) ਤਸਵੀਰ ਵੀ ......... ਵਿੱਚ ਛੱਪਦੀ ਹੈ।

(4) ਇਸ ਕੁੜੀ ਦਾ ਨਾਂ .......... ਹੈ।

**4. ਵਾਕ ਬਣਾਓ** —ਅਖ਼ਬਾਰ, ਤਸਵੀਰ, ਪ੍ਰੀਖਿਆ।

ਪਾਠ ਗਿਆਰਵਾਂ

# ਲੈਟਰ ਬੌਕਸ




ਬੱਚਿਓ ! ਮੈਂ ਲੈਟਰ ਬੌਕਸ ਹਾਂ।

ਮੇਰਾ ਰੰਗ ਲਾਲ ਹੈ।

ਮੈਂ ਤਿੰਨ ਲੱਤਾਂ ਉੱਤੇ ਖੜੋਤਾ ਹਾਂ।

ਮੇਰੀਆਂ ਲੱਤਾਂ ਦਾ ਰੰਗ ਕਾਲਾ ਹੈ।

ਮੇਰੇ ਮੂੰਹ ਵਿੱਚ ਜੀਭੀ ਹੈ। ਮੇਰੀ ਜੀਭੀ ਹਿੱਲਦੀ ਰਹਿੰਦੀ ਹੈ। ਜੀਭੀ ਚਿੱਠੀਆਂ ਨੂੰ ਉਡੀਕਦੀ ਰਹਿੰਦੀ ਹੈ।

ਮੇਰੇ ਪੇਟ ਵਿੱਚ ਇੱਕ ਬਾਰੀ ਹੈ। ਬਾਰੀ ਨੂੰ ਜਿੰਦਰਾ ਲੱਗਾ ਹੋਇਆ ਹੈ।

ਇਸ ਜਿੰਦਰੇ ਦੀ ਚਾਬੀ ਚਿੱਠੀਆਂ ਕੱਢਣ ਵਾਲੇ ਕੋਲ ਹੁੰਦੀ ਹੈ।

ਚਿੱਠੀਆਂ ਕੱਢਣ ਵਾਲਾ ਨੀਯਤ ਸਮੇਂ ਸਿਰ ਆਉਂਦਾ ਹੈ। ਉਸ ਦੇ ਆਉਣ ਦਾ ਸਮਾਂ ਮੇਰੀ ਬਾਰੀ ਉੱਤੇ ਲਿਖਿਆ ਹੁੰਦਾ ਹੈ।

ਤੁਸੀਂ ਪੁੱਛੋਗੇ ਮੇਰੀ ਬਾਰੀ ਨੂੰ ਜਿੰਦਰਾ ਕਿਉਂ ਲਾਇਆ ਹੋਇਆ ਹੈ ? ਜਿੰਦਰਾ ਇਸ ਕਰਕੇ ਲਾਇਆ ਹੋਇਆ ਹੈ, ਕਿ ਕੋਈ ਹੋਰ ਮੇਰੇ ਪੇਟ ਵਿਚੋਂ ਚਿੱਠੀਆਂ ਨਾ ਕੱਢ ਲਵੇ।

ਬੱਚਿਓ ! ਚਿੱਠੀ ਪਾਉਣ ਤੋਂ ਪਹਿਲਾਂ ਚਿੱਠੀ ਉੱਤੇ ਲਿਖੇ ਪਤੇ ਦੀ ਪੜਤਾਲ ਜ਼ਰੂਰ ਕਰ ਲਓ। ਚਿੱਠੀ ਬੜੇ ਧਿਆਨ ਨਾਲ ਮੇਰੀ ਜੀਭੀ ਨੂੰ ਪਿੱਛਾਂ ਕਰਕੇ ਪਾਓ। ਉਂਝ ਜੀਭੀ ਵਿੱਚ ਫਸ ਜਾਵੇਗੀ ਤੇ ਇੱਥੇ ਹੀ ਰਹਿ ਜਾਵੇਗੀ।

ਮੈਂ ਤੁਹਾਡਾ ਸੇਵਾਦਾਰ ਹਾਂ। ਤੁਹਾਡੀ ਸੇਵਾ ਲਈ ਮੈਂ ਖੜੋਤਾ ਰਹਿੰਦਾ ਹਾਂ। ਤੁਹਾਡੀ ਸੇਵਾ ਕਰਕੇ ਮੈਨੂੰ ਬੜੀ ਖ਼ੁਸ਼ੀ ਹੁੰਦੀ ਹੈ।

**ਅਭਿਆਸ**

**1. ਲਿਖੋ**—(ੳ) ਲੈਟਰ ਬੌਕਸ, ਜੀਭੀ, ਲਾਲ, ਸੇਵਾਦਾਰ।

(ਅ) ਚਿੱਠੀ ਬੜੇ ਧਿਆਨ ਨਾਲ ਮੇਰੀ ਜੀਭੀ ਨੂੰ ਪਿੱਛਾਂ ਕਰਕੇ ਪਾਓ।

**2. ਦੱਸੋ**—(1) ਲੈਟਰ ਬੌਕਸ ਦਾ ਕੀ ਰੰਗ ਹੈ ?

(2) ਲੈਟਰ ਬੌਕਸ ਦੀਆਂ ਕਿੰਨੀਆਂ ਲੱਤਾਂ ਹਨ ?

(3) ਲੈਟਰ ਬੌਕਸ ਦੀ ਚਾਬੀ ਕਿਸ ਕੋਲ ਹੁੰਦੀ ਹੈ ?

(4) ਲੈਟਰ ਬੌਕਸ ਦਾ ਜਿੰਦਰਾ ਕੌਣ ਖੋਲ੍ਹਦਾ ਹੈ ?

**3. ਵਾਕ ਪੂਰੇ ਕਰੋ**—

(1) ਮੈਂ ਤਿੰਨ ............... ਉੱਤੇ ਖੜੋਤਾ ਹਾਂ।

(2) ਤੁਹਾਡੀ ਸੇਵਾ ਕਰਕੇ ਮੈਨੂੰ ਬੜੀ .............. ਹੁੰਦੀ ਹੈ।

(3) ਬਾਰੀ ਨੂੰ ............... ਲੱਗਾ ਹੋਇਆ ਹੈ।

(4) ਮੇਰੇ ਪੇਟ ਵਿੱਚ ਇੱਕ ............ ਹੈ।

**4. ਵਾਕ ਬਣਾਓ**— ਚਿੱਠੀ, ਲਾਲ, ਜੀਭੀ, ਸੇਵਾਦਾਰ।

**5. ਕਰੋ**—ਕਾਪੀ ਵਿੱਚ ਲੈਟਰ ਬੌਕਸ ਜੀ ਤਸਵੀਰ ਬਣਾਓ।

# ਘੜੀ




ਵੇਖੋ ! ਇਹ ਘੜੀ ਹੈ।

ਇਹ ਕੰਧ ਤੇ ਲਾਉਣ ਵਾਲੀ ਘੜੀ ਹੈ।

ਇਹ ਟਿੱਕ ਟਿੱਕ ਕਰਦੀ ਰਹਿੰਦੀ ਹੈ।

ਇਹ ਟਿੱਕ ਟਿੱਕ ਕਰਕੇ ਸਮਾਂ ਦੱਸਦੀ ਹੈ।

ਘੜੀ ਦੇ ਗੋਲ ਡਾਇਲ ਉੱਤੇ ਇੱਕ ਤੋਂ ਲੈ ਕੇ ਬਾਰਾਂ ਤਕ ਨੰਬਰ ਲਗੇ ਹੋਏ ਹਨ।

ਇਹ ਨੰਬਰ ਘੰਟੇ ਦੱਸਦੇ ਹਨ।

ਇਨ੍ਹਾਂ ਨੰਬਰਾਂ ਦੇ ਵਿੱਚਕਾਰ ਵਿੱਥ ਬਰਾਬਰ ਹੈ।

ਇੱਕ ਵਿੱਥ ਪੰਜ ਮਿੰਟ ਦਸਦੀ ਹੈ।

ਇਹ ਵਿੱਥ ਬਰਾਬਰ ਪੰਜਾਂ ਹਿਸਿਆਂ ਵਿੱਚ ਵੰਡੀ ਹੋਈ ਹੈ।

ਇੱਕ ਹਿੱਸਾ ਇੱਕ ਮਿੰਟ ਦੱਸਦਾ ਹੈ।

ਘੜੀ ਦੀਆਂ ਤਿੰਨ ਸੂਈਆਂ ਹਨ।

ਇੱਕ ਸੂਈ ਲੰਮੀ ਹੈ। ਇਹ ਮਿੰਟ ਦੱਸਦੀ ਹੈ।

ਇੱਕ ਸੂਈ ਛੋਟੀ ਹੈ। ਇਹ ਘੰਟੇ ਦੱਸਦੀ ਹੈ।

ਇੱਕ ਸੂਈ ਬਹੁਤ ਪਤਲੀ ਤੇ ਲੰਮੀ ਹੈ। ਇਹ ਸੈਕਿੰਡ ਦੱਸਦੀ ਹੈ।

ਦੋ ਸੂਈਆ ਦਾ ਰੰਗ ਲਾਲ ਹੈ।

ਸੈਕਿੰਡ ਦੀ ਸੂਈ ਦਾ ਰੰਗ ਕਾਲਾ ਹੈ।

ਛੋਟੀ ਲਾਲ ਸੂਈ ਇੱਕ ਘੰਟੇ ਵਿੱਚ ਇੱਕ ਨੰਬਰ ਤੋਂ ਦੂਜੇ ਨੰਬਰ ਤੇ ਜਾਂਦੀ ਹੈ।

ਇਉਂ ਛੋਟੀ ਲਾਲ ਸੂਈ ਸਾਰਾ ਚੱਕਰਾ ਬਾਰਾਂ ਘੰਟਿਆਂ ਵਿੱਚ ਲਾਉਂਦੀ ਹੈ।

ਲੰਮੀ ਲਾਲ ਸੂਈ ਸਾਰਾ ਚੱਕਰ ਇੱਕ ਘੰਟੇ ਵਿੱਚ ਲਾਉਂਦੀ ਹੈ।

ਸੈਕਿੰਡ ਦੀ ਕਾਲੀ ਸੂਈ ਸਾਰਾ ਚੱਕਰ ਇੱਕ ਮਿੰਟ ਵਿੱਚ ਲਾਉਂਦੀ ਹੈ।

ਘੜੀਆਂ ਤਿੰਨ ਭਾਂਤ ਦੀਆਂ ਹੁੰਦੀਆਂ ਹਨ।

ਹੱਥ ਨੂੰ ਲਾਉਣ ਵਾਲੀ ਘੜੀ।

ਮੇਜ਼ ਉੱਤੇ ਰੱਖਣ ਵਾਲੀ ਘੜੀ। ਇਸ ਨੂੰ ਕਲਾਕ ਕਹਿੰਦੇ ਹਨ। ਕੰਧ ਨਾਲ ਲਟਕਾਉਣ ਵਾਲੀ ਘੜੀ। ਇਸ ਘੜੀ ਨੂੰ ਵੱਡਾ ਕਲਾਕ ਕਹਿੰਦੇ ਹਨ।

ਸਭ ਘੜੀਆਂ ਚਾਬੀ ਨਾਲ ਚਲਦੀਆਂ ਹਨ।

ਚਾਬੀ ਚੌਵੀ ਘੰਟਿਆਂ ਮਗਰੋਂ ਦਿੱਤੀ ਜਾਂਦੀ ਹੈ।

ਅੱਜ ਕੱਲ ਐਸੀਆਂ ਘੜੀਆਂ ਵੀ ਬਣ ਗਈਆਂ ਹਨ ਜਿਹੜੀਆਂ ਚਾਬੀ ਤੋਂ ਬਿਨਾਂ ਚਲਦੀਆਂ ਹਨ। ਇਨ੍ਹਾਂ ਵਿੱਚ ਬੈਟਰੀ ਦਾ ਸੈਲ ਪਾਇਆ ਜਾਂਦਾ ਹੈ।

ਅੱਜ ਕੱਲ ਘੜੀਆਂ ਵਿੱਚ ਦਿਨ ਤੇ ਤਰੀਕ ਵੀ ਹੁੰਦੇ ਹਨ।

## ਅਭਿਆਸ

1. **ਲਿਖੋ**—(ੳ) ਟਿੱਕ ਟਿੱਕ ਕਰਕੇ ਸਮਾਂ ਦੱਸਦੀ ਹੈ।
   (ਅ) ਇੱਕ ਹਿੱਸਾ ਇੱਕ ਮਿੰਟ ਦੱਸਦਾ ਹੈ।

2. **ਦਸੋ**—(1) ਘੜੀ ਕੀ ਕਰਦੀ ਹੈ ?
   (2) ਸੂਈਆਂ ਦਾ ਰੰਗ ਕਿਹੋ ਜਿਹਾ ਹੈ ?
   (3) ਛੋਟੀ ਸੂਈ ਕੀ ਦੱਸਦੀ ਹੈ ?
   (4) ਛੋਟੀ ਸੂਈ ਕਿੰਨੇ ਚਿਰ ਵਿੱਚ ਪੂਰਾ ਚੱਕਰ ਲਾਉਂਦੀ ਹੈ ?
   (5) ਵੱਡੀ ਸੂਈ ਕੀ ਦੱਸਦੀ ਹੈ ?
   (6) ਘੜੀਆਂ ਕਿੰਨੇ ਭਾਂਤ ਦੀਆਂ ਹੁੰਦੀਆਂ ਹਨ ?

3. **ਵਾਕਾਂ ਵਿੱਚ ਵਰਤੋ**—ਚੱਕਰ, ਸੂਈ, ਗੋਲ, ਘੜੀ।

4. **ਖਾਲੀ ਥਾਂ ਭਰੋ**—(1) ਇਹ ............... ਕਰਦੀ ਹੈ।
   (2) ਹੱਥ ਨੂੰ ਲਾਉਣ ਵਾਲੀ ...............।
   (3) ਸੂਈਆਂ ਦਾ ਰੰਗ ............... ਹੈ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦ ਬਣਾਓ :—**

| | |
|---|---|
| ਘੜੀ—ਘੜੀਆਂ | ਬੋਰੀ— |
| ਪਰੀ— | ਪੋਰੀ— |
| ਸੂਈ— | ਪੂਰੀ— |

6. **ਕਰੋ**—(1) ਆਪਣੀ ਕਾਪੀ ਉੱਤੇ ਘੜੀ ਦਾ ਚਿੱਤਰ ਬਣਾਓ।
   (2) ਘੜੀ ਦਾ ਸਮਾਂ ਵੇਖਣ ਦਾ ਅਭਿਆਸ ਕਰੀਏ।



ਪਾਠ ਤੇਰ੍ਹਵਾਂ

# ਫੁੱਲਾਂ ਦਾ ਗੁਲਦੱਸਤਾ



ਆਓ ! ਸਾਥੀਓ ਆਓ !
ਆਪਾਂ ਗੁਲਦੱਸਤਾ ਬਣਾਉਣਾ ਸਿੱਖੀਏ ।
ਆਪਣਾ ਘਰ ਸਜਾਉਣਾ ਸਿੱਖੀਏ ।
ਆਪਣਾ ਸਕੂਲ ਸਜਾਉਣਾ ਸਿੱਖੀਏ ।
ਫੁੱਲਾਂ ਨੂੰ ਤੋੜ ਕੇ ਫੁੱਲਾਂ ਨੂੰ ਜੋੜ ਕੇ,
ਫੁੱਲਦਾਨ ਵਿੱਚ ਟਿਕਾਉਣਾ ਸਿੱਖੀਏ ।
ਆਪਾਂ ਗੁਲਦੱਸਤਾ ਬਣਾਉਣਾ ਸਿੱਖੀਏ ।
ਫੁੱਲਾਂ ਤੋਂ ਹੱਸਣਾ ਹਸਾਉਣਾ ਸਿੱਖੀਏ ।

ਇਨ੍ਹਾਂ ਤੋਂ ਮਹਿਕਣਾ ਮਹਿਕਾਉਣਾ ਸਿੱਖੀਏ ।
ਹੱਸ ਹੱਸ ਪੜ੍ਹਨਾ ਪੜ੍ਹਾਉਣਾ ਸਿੱਖੀਏ ।
ਆਪਣਾ ਘਰ ਸਜਾਉਣਾ ਸਿੱਖੀਏ ।
ਆਓ ! ਗੁਲਦੱਸਤਾ ਬਣਾਉਣਾ ਸਿੱਖੀਏ ।
ਫੁੱਲਾਂ ਤੋਂ ਖ਼ੁਸ਼ ਰਹਿਣਾ ਸਿੱਖੀਏ ।
ਫੁੱਲਾਂ ਤੋਂ ਰਲ ਬਹਿਣਾ ਸਿੱਖੀਏ ।
ਫੁੱਲਾਂ ਤੋਂ ਖ਼ੁਸ਼ ਕਰਨਾ ਸਿੱਖੀਏ ।
ਫੁੱਲਾਂ ਤੋਂ ਦੁੱਖ ਜਰਨਾ ਸਿੱਖੀਏ ।
ਇਨ੍ਹਾਂ ਤੋਂ ਘਰ ਸਜਾਉਣਾ ਸਿੱਖੀਏ ।
ਆਓ ! ਗੁਲਦੱਸਤਾ ਬਣਾਉਣਾ ਸਿੱਖੀਏ ।

**ਅਭਿਆਸ**

1. **ਕਰੋ**—ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।
2. **ਲਿਖੋ**—(ੳ) ਹੱਸ ਹੱਸ ਪੜ੍ਹਨਾ ਪੜ੍ਹਾਉਣਾ ਸਿੱਖੀਏ ।
   (ਅ) ਸਭ ਦਾ ਦਿਲ ਪ੍ਰਚਾਉਣਾ ਸਿੱਖੀਏ ।
3. **ਖਾਲੀ ਥਾਂ ਭਰੋ**— (1) ਆਪਣਾ .............. ਸਜਾਉਣਾ ਸਿੱਖੀਏ ।
   (2) ਆਪਣਾ ਸਕੂਲ ............ ਸਿੱਖੀਏ ।
   (3) ਫੁੱਲਾਂ ਤੋਂ ਹੱਸਣਾ ........... ਸਿੱਖੀਏ ।
4. **ਵਾਕਾਂ ਵਿੱਚ ਵਰਤੋ**—ਫੁੱਲ, ਸਕੂਲ, ਘਰ, ਦਿਲ ।
5. **ਉਦਾਹਰਣ ਵਾਂਗ ਦਿੱਤੇ ਸ਼ਬਦਾਂ ਅਗੇ ਹੋਰ ਸ਼ਬਦ ਲਿਖੋ**—
   ਸਿੱਖ—ਸਿੱਖੀਏ, ਚੜ੍ਹ—............
   ਲਿਖ—............, ਹੱਸ—............
   ਪੜ੍ਹ—............,
6. **ਕਰੀਏ**—ਗੁਲਦੱਸਤੇ ਦਾ ਚਿੱਤਰ ਕੱਟ ਕੇ ਕਾਪੀ ਵਿੱਚ ਲਾਈਏ ।

ਜਾਂ

ਕਾਪੀ ਵਿੱਚ ਆਪ ਗੁਲਦੱਸਤੇ ਦਾ ਚਿੱਤਰ ਖਿੱਚੀਏ ਤੇ ਰੰਗ ਭਰੀਏ ।

# ਤਿੰਨ ਮਿੱਤਰ



ਇੱਕ ਸੀ ਕਾਂ, ਇੱਕ ਸੀ ਚਿੜੀ ਤੇ ਇੱਕ ਸੀ ਘੁਗੀ ।

ਤਿੰਨਾਂ ਨੇ ਰਲ ਕੇ ਖੀਰ ਬਣਾਉਣ ਦੀ ਸਲਾਹ ਕੀਤੀ ।

ਕਾਂ ਦੁੱਧ ਲਿਆਇਆ । ਚਿੜੀ ਚੌਲ ਲਿਆਈ । ਘੁੱਗੀ ਖੰਡ ਲਿਆਈ । ਤਿੰਨਾਂ ਨੇ ਰਲ ਕੇ ਖੀਰ ਬਣਾਈ । ਕਾਂ ਅੱਗ ਬਾਲਦਾ ਸੀ ।

ਖੀਰ ਤਿਆਰ ਹੋ ਗਈ । ਕਾਂ ਨਹਾਉਣ ਚਲਾ ਗਿਆ ।

ਚਿੜੀ ਘੁੱਗੀ ਨੂੰ ਕਹਿਣ ਲਗੀ, 'ਕਾਂ ਚਲਾ ਗਿਆ ਹੈ । ਆ ਆਪਾਂ ਸਾਰੀ ਖੀਰ ਖਾ ਲਈਏ ।' ਘੁੱਗੀ ਨੇ ਉੱਤਰ ਦਿੱਤਾ, ' ਨਾ ਭੈਣ, ਇਹ ਠੀਕ ਨਹੀਂ । ਆਪਾਂ ਰਲ ਕੇ ਖੀਰ ਬਣਾਈ ਹੈ, ਆਪਾਂ ਰਲਕੇ ਹੀ ਖਾਵਾਂਗੇ । ਉਹ ਵਿੱਚਾਰਾ ਤਾਂ ਅੱਗ ਬਾਲਦਾ ਰਿਹਾ

ਹੈ।'

ਚਿੜੀ ਨੇ ਫਿਰ ਕਿਹਾ, 'ਮੈਂ ਤਾਂ ਲੱਗੀ ਹਾਂ ਖਾਣ। ਮੈਨੂੰ ਬਹੁਤ ਭੁੱਖ ਲਗੀ ਹੋਈ ਹੈ। ਮੈਂ ਨਹੀਂ ਕਿਸੇ ਨੂੰ ਉਡੀਕਣਾ।'

ਘੁੱਗੀ ਨੇ ਸਮਝਾਇਆ, 'ਕਾਂ ਆਪਾਂ ਦਾ ਵੀਰ ਹੈ। ਆਪਾਂ ਆਪਣੇ ਵੀਰ ਨਾਲ ਧੋਖਾ ਨਹੀਂ ਕਰਨਾ। ਆਪਾਂ ਇਉਂ ਇਕੱਲੀਆਂ ਚੋਰੀ ਖੀਰ ਖਾਂਦੀਆਂ ਚੰਗੀਆਂ ਨਹੀਂ ਲੱਗਦੀਆਂ। ਮੈਨੂੰ ਪਤਾ ਹੈ ਇੱਕ ਵਾਰੀ ਤੂੰ ਤੇ ਕਾਂ ਨੇ ਰਲ ਕੇ ਖਿੱਚੜੀ ਬਣਾਈ ਸੀ। ਕਾਂ ਨਹਾਉਣ ਚਲਾ ਗਿਆ ਸੀ। ਤੂੰ ਇਕੱਲੀ ਖਿੱਚੜੀ ਖਾ ਕੇ ਉੱਡ ਗਈ ਸੀ। ਅੱਜ ਮੈਂ ਇਉਂ ਨਹੀਂ ਕਰਨ ਦਿਆਂਗੀ। ਰਲ ਕੇ ਆਪਾਂ ਖੀਰ ਬਣਾਈ ਹੈ। ਰਲ ਕੇ ਹੀ ਖਾਵਾਂਗੇ। ਦਾਅ ਮਾਰਨਾ ਚੰਗਾ ਨਹੀਂ। ਤੂੰ ਇਉਂ ਚਲਾਕੀ ਨਾਲ ਖੀਰ ਖਾਣ ਨੂੰ ਦਿਲ ਪਰਚਾਵਾ ਸਮਝਦੀ ਏਂ। ਇਹ ਠੀਕ ਨਹੀਂ।

ਐਨੇ ਨੂੰ ਕਾਂ ਵੀ ਆ ਗਿਆ। ਕਾਂ ਨੇ ਘੁੱਗੀ ਦੀਆਂ ਕੁਝ ਗੱਲਾਂ ਸੁਣ ਲਈਆਂ ਸਨ। ਕਾਂ ਨੇ ਘੁੱਗੀ ਨੂੰ ਕਿਹਾ, 'ਭੈਣ ਜੀ, ਅੱਜ ਤੁਸੀਂ ਸੋਹਣੀ ਸਿੱਖਿਆ ਦਿੱਤੀ ਹੈ। ਅੱਗੇ ਤਾਂ ਅਸੀਂ ਦਾਅ ਮਾਰ ਕੇ ਇੱਕ ਦੂਜੇ ਦਾ ਹਿੱਸਾ ਖਾਣਾ ਬਹਾਦਰੀ ਸਮਝਦੇ ਰਹੇ ਹਾਂ।'

ਘੁੱਗੀ ਨੇ ਕਿਹਾ, 'ਰਲ ਕੇ ਬਣਾਈ ਚੀਜ਼ ਰਲ ਕੇ ਖਾਣ ਨਾਲ ਹੀ ਖ਼ੁਸ਼ੀ ਮਿਲ ਸਕਦੀ ਹੈ।' ਤਿੰਨਾਂ ਨੇ ਰਲ ਕੇ ਖੀਰ ਖਾਧੀ।

**ਅਭਿਆਸ**

1. **ਲਿਖੋ**— ਰਲਕੇ ਬਣਾਈ ਚੀਜ਼ ਰਲਕੇ ਖਾਣ ਨਾਲ ਹੀ ਖ਼ੁਸ਼ੀ ਮਿਲ ਸਕਦੀ

2. **ਦੱਸੋ**—(1) ਕਾਂ ਕੀ ਲਿਆਇਆ ਸੀ ? (2) ਚਿੜੀ ਕੀ ਲਿਆਈ ਸੀ ?
(3) ਘੁੱਗੀ ਕੀ ਲਿਆਈ ਸੀ ?
(4) ਕਾਂ ਕਿੱਥੇ ਚਲਾ ਗਿਆ ਸੀ ?
(5) ਚਿੜੀ ਨੇ ਘੁੱਗੀ ਨੂੰ ਕੀ ਕਿਹਾ ਸੀ ?
(6) ਘੁੱਗੀ ਨੇ ਚਿੜੀ ਨੂੰ ਕੀ ਸਿੱਖਿਆ ਦਿੱਤੀ ਸੀ ?

3. **ਵਾਕਾਂ ਵਿਚ ਵਰਤੋ**—ਖੀਰ, ਦੁੱਧ, ਖੰਡ, ਅੱਗ, ਰਲਕੇ।

4. **ਕਰੋ**—-ਕਾਂ, ਚਿੜੀ ਤੇ ਘੁੱਗੀ ਦੀਆਂ ਤਸਵੀਰਾਂ ਕਾਪੀ ਉੱਤੇ ਬਣਾਓ।

ਪਾਠ ਪੰਦਰ੍ਹਵਾਂ

# ਰੇਲਵੇ ਸਟੇਸ਼ਨ



ਇਹ ਰੇਲਵੇ ਸਟੇਸ਼ਨ ਹੈ ।

ਗੱਡੀ ਪਲੇਟ-ਫਾਰਮ ਉੱਤੇ ਖੜੀ ਹੈ ।

ਸਵਾਰੀਆਂ ਆਪਣੇ ਟਿੱਕਟ ਵਿਖਾ ਕੇ ਅੰਦਰ ਲੰਘ ਰਹੀਆਂ ਹਨ । ਸਵਾਰੀਆਂ ਨੂੰ ਚੜ੍ਹਾਉਣ ਆਏ ਸਾਥੀ ਪਲੇਟ-ਫਾਰਮ ਲੈ ਕੇ ਅੰਦਰ ਜਾ ਰਹੇ ਹਨ। ਪਲੇਟ-ਫਾਰਮ ਅੰਦਰ ਜਾਣ ਲਈ ਟਿੱਕਟ ਹੁੰਦਾ ਹੈ । ਸਵਾਰੀਆਂ ਨੂੰ ਲੈਣ ਆਏ ਵੀ ਪਲੇਟ-ਫਾਰਮ ਟਿੱਕਟ ਵਿਖਾ ਕੇ ਅੰਦਰ ਲੰਘ ਰਹੇ ਹਨ । ਸਵਾਰੀਆਂ ਨੇ ਆਪਣਾ ਭਾਰਾ ਸਮਾਨ ਕੁਲੀਆਂ ਦੇ ਸਿਰਾਂ ਉੱਤੇ ਚੁੱਕਾਇਆ ਹੋਇਆ ਹੈ । ਹਲਕਾ ਸਮਾਨ ਸਵਾਰੀਆਂ ਨੇ ਆਪ ਚੁੱਕਿਆ ਹੋਇਆ ਹੈ । ਛਾਬੜੀ ਵਾਲੇ ਚਾਹ, ਮਠਿਆਈ ਤੇ ਫਲ਼ ਵੇਚ ਰਹੇ ਹਨ । ਸਭ ਹੋਕੇ ਦੇ ਰਹੇ ਹਨ :

'ਗਰਮ ਚਾਹ, ਗਰਮ ਚਾਹ' 'ਦਾਲ ਸੇਵੀਆਂ'

'ਛੋਲੇ ਕੁਲਚੇ' 'ਆਲੂ ਕਚਾਲੂ ਭਲੇ ਛੋਲੇ'

'ਤਾਜ਼ਾ ਅਖ਼ਬਾਰ'

ਸਵਾਰੀਆਂ ਗੱਡੀ ਤੋਂ ਉਤਰੀਆਂ ਹਨ। ਇਹ ਆਪਣੇ ਟਿੱਕਟ ਦੇ ਕੇ ਬਾਹਰ ਜਾ ਰਹੀਆਂ ਹਨ। ਨਵੀਆਂ ਸਵਾਰੀਆਂ ਕਾਹਲੀ ਕਾਹਲੀ ਗੱਡੀ ਵਿੱਚ ਚੜ੍ਹ ਰਹੀਆਂ ਹਨ।

ਲਓ ਸੀਟੀ ਵਜ ਗਈ ਹੈ। ਗਾਰਡ ਹਰੀ ਝੰਡੀ ਹਿਲਾ ਰਿਹਾ ਹੈ। ਇਹ ਗੱਡੀ ਚਲਣ ਦਾ ਇਸ਼ਾਰਾ ਹੈ। ਸਭ ਸਵਾਰੀਆਂ ਗੱਡੀ ਵਿੱਚ ਖੜ੍ਹ ਗਈਆ ਹਨ।

ਗੱਡੀ ਹੌਲੀ ਹੌਲੀ ਚਲਣ ਲਗ ਪਈ ਹੈ। ਪਲੇਟ-ਫਾਰਮ ਉੱਤੇ ਖੜੋਤੇ ਲੋਕ ਚੱਲਦੀ ਗੱਡੀ ਨੂੰ ਵੇਖ ਰਹੇ ਹਨ। ਗੱਡੀ ਵਿੱਚ ਜਾਂਦੀਆਂ ਸਵਾਰੀਆਂ ਨੂੰ ਟਾ, ਟਾ ਕਰ ਰਹੇ ਹਨ।

**ਅਭਿਆਸ**

**1. ਲਿਖੋ**—(ੳ) ਗਾਰਡ ਹਰੀ ਝੰਡੀ ਹਿਲਾ ਰਿਹਾ ਹੈ।

(ਅ) ਸਟੇਸ਼ਨ, ਪਲੇਟ-ਫਾਰਮ, ਸਵਾਰੀਆਂ, ਗਾਰਡ।

**2. ਦੱਸੋ**—(1) ਗੱਡੀ ਕਿਥੇ ਖੜੀ ਹੈ ?

(2) ਸਟੇਸ਼ਨ ਉੱਤੇ ਕੀ ਕੀ ਵਿਕਦਾ ਹੈ ?

(3) ਪਲੇਟ-ਫਾਰਮ ਕੀ ਹੁੰਦਾ ਹੈ ?

(4) ਸਵਾਰੀਆਂ ਭਾਰਾ ਸਮਾਨ ਕਿਦਾਂ ਲੈ ਜਾ ਰਹੀਆਂ ਹਨ ?

(5) ਗਾਰਡ ਕਿਸ ਰੰਗ ਦੀ ਝੰਡੀ ਦਿੰਦਾ ਹੈ ?

**3. ਵਾਕਾਂ ਵਿੱਚ ਵਰਤੋ**—ਚਾਹ, ਕੁਲਚੇ, ਦਾਲ, ਸੇਵੀਆਂ, ਅਖ਼ਬਾਰ।

**4. ਖਾਲੀ ਥਾਵਾਂ ਭਰੋ**—(1) ਗੱਡੀ ............ ਉਤੇ ਖੜੀ ਹੈ।

(2) ਸਭ ਸਵਾਰੀਆਂ ............ ਵਿੱਚ ਚੜ੍ਹ ਗਈਆਂ ਹਨ।

(3) ਲਓ ............ ਵੱਜ ਗਈ ਹੈ।

**5. ਕਰੋ**—(1) ਗੱਡੀ ਦੀ ਤਸਵੀਰ ਕੱਟ ਕੇ ਕਾਪੀ ਵਿੱਚ ਲਾਓ।

(2) ਇੱਕ ਦਿਨ ਸਟੇਸ਼ਨ ਤੇ ਚਲੀਏ ਤੇ ਇਸ ਦੀਆ ਗੱਲਾਂ ਕਰੀਏ।

ਪਾਠ ਸੋਲ੍ਹਵਾਂ

# ਦੁੱਧ



ਅਮਨ ਦੇ ਘਰ ਇੱਕ ਗਾਂ ਹੈ।

ਗਾਂ ਦਾ ਰੰਗ ਚਿੱਟਾ ਹੈ। ਗਾਂ ਦੀਆਂ ਚਾਰ ਲੱਤਾਂ ਹਨ। ਗਾਂ ਦੇ ਦੋ ਸਿੰਗ ਹਨ। ਗਾਂ ਦੇ ਚਾਰ ਥਣ ਹਨ। ਗਾਂ ਦੀ ਇੱਕ ਲੰਮੀ ਪੂਛ ਹੈ। ਗਾਂ ਖੜੀ ਹੈ।

ਵੱਛਾ ਗਾਂ ਦਾ ਇੱਕ ਥਣ ਚੁੰਘ ਰਿਹਾ ਹੈ। ਗਾਂ ਉਸ ਨੂ ਪਿਆਰ ਨਾਲ ਚੱਟ ਰਹੀ ਹੈ। ਗਾਂ ਆਪਣਾ ਦੁੱਧ ਵੱਛੇ ਨੂੰ ਚੁੰਘਾ ਕੇ ਬੜੀ ਖ਼ੁਸ਼ ਦਿਖਾਈ ਦੇ ਰਹੀ ਹੈ।

ਗਾਂ ਦਾ ਦੁੱਧ ਮੱਝ ਦੇ ਦੁੱਧ ਨਾਲੋਂ ਪਤਲਾ ਹੁੰਦਾ ਹੈ। ਦੁੱਧ ਦਾ ਦਹੀਂ ਬਣਦਾ ਹੈ। ਦਹੀਂ ਨੂੰ ਰਿੜਕ ਕੇ ਮੱਖਣ ਕੱਢਿਆ ਜਾਂਦਾ ਹੈ। ਮੱਖਣ ਤੋਂ ਘਿਓ ਬਣਦਾ ਹੈ। ਗਾਂ ਦਾ ਘਿਓ ਪੀਲਾ ਹੁੰਦਾ ਹੈ।

ਮੱਝ ਦਾ ਰੰਗ ਕਾਲਾ ਜਾਂ ਭੂਰਾ ਹੁੰਦਾ ਹੈ। ਮੱਝ ਦੀਆਂ ਵੀ ਚਾਰ ਲੱਤਾਂ ਹੁੰਦੀਆਂ ਹਨ। ਚਾਰ ਥਣ ਹੁੰਦੇ ਹਨ। ਦੋ ਸਿੰਗ ਹੁੰਦੇ ਹਨ। ਇੱਕ ਲੰਮੀ ਪੂਛ ਹੁੰਦੀ ਹੈ।

ਮੱਝ ਦਾ ਦੁੱਧ ਗਾਹੜਾ ਹੁੰਦਾ ਹੈ। ਇਸ ਦੇ ਦੁੱਧ ਵਿਚੋਂ ਮੱਖਣ ਵਧੇਰੇ ਨਿਕਲਦਾ ਹੈ। ਮੱਝ ਦਾ ਘਿਓ ਚਿੱਟਾ ਹੁੰਦਾ ਹੈ। ਮੱਝ ਦੇ

ਦੁੱਧ ਤੋਂ ਖੋਆ ਅਤੇ ਪਨੀਰ ਬਣਦਾ ਹੈ। ਖੋਏ ਤੋਂ ਕਈ ਭਾਂਤ ਦੀ ਮਠਿਆਈ ਬਣਦੀ ਹੈ।

ਗਾਂ ਦੇ ਬੱਚਿਆਂ ਨੂੰ ਵੱਛਾ ਤੇ ਵੱਛੀ ਕਹਿੰਦੇ ਹਨ। ਮੱਝ ਦੇ ਬੱਚਿਆਂ ਨੂੰ ਕੱਟਾ ਤੇ ਕੱਟੀ ਕਹਿੰਦੇ ਹਨ। ਵੱਛੀ ਤੇ ਕੱਟੀ ਦੁੱਧ ਲਈ ਪਾਲੀਆਂ ਜਾਂਦੀਆਂ ਹਨ। ਵੱਛਾ ਤੇ ਕੱਟਾ ਖੇਤੀ ਕਰਨ ਜਾਂ ਗੱਡੇ ਅੱਗੇ ਜੋੜਨ ਲਈ ਪਾਲੇ ਜਾਂਦੇ ਹਨ।

ਬੱਕਰੀ ਵੀ ਦੁੱਧ ਲਈ ਪਾਲੀ ਜਾਂਦੀ ਹੈ। ਬੱਕਰੀ ਕਈ ਰੰਗਾਂ ਦੀ ਹੁੰਦੀ ਹੈ। ਬੱਕਰੀ ਕਾਲੀ, ਭੂਰੀ, ਚਿੱਟੀ ਤੇ ਡੱਬ-ਖੜੱਬੀ ਹੁੰਦੀ ਹੈ। ਬੱਕਰੀ ਦੀਆਂ ਵੀ ਚਾਰ ਲੱਤਾਂ ਹੁੰਦੀਆਂ ਹਨ। ਦੋ ਥਣ ਹੁੰਦੇ ਹਨ। ਦੋ ਸਿੰਗ ਹੁੰਦੇ ਹਨ। ਇੱਕ ਛੋਟੀ ਜਿਹੀ ਪੂਛ ਹੁੰਦੀ ਹੈ। ਇਹ ਰੁੱਖਾਂ ਦੇ ਵੀ ਪੱਤੇ ਖਾਂਦੀ ਹੈ।

ਇਸ ਦਾ ਦੁੱਧ ਗਾਂ ਦੇ ਦੁੱਧ ਨਾਲੋਂ ਪਤਲਾ ਹੁੰਦਾ ਹੈ। ਇਸ ਦਾ ਦੁੱਧ ਕੇਵਲ ਪੀਣ ਦੇ ਕੰਮ ਹੀ ਆਉਂਦਾ ਹੈ। ਇਸ ਦੇ ਬੱਚਿਆਂ ਨੂੰ ਲੇਲਾ ਤੇ ਲੇਲੀ ਕਹਿੰਦੇ ਹਨ।

**ਅਭਿਆਸ**

1. **ਲਿਖੋ**—ਮੱਝ, ਗਾਂ, ਬੱਕਰੀ, ਦੁੱਧ, ਖੋਆ।

2. **ਦੱਸੋ**—(1) ਅਮਨ ਦੇ ਘਰ ਕਿਹੜਾ ਪਸ਼ੂ ਹੈ ?
(2) ਮੱਝ ਕਿੰਨੇ ਰੰਗਾਂ ਦੀ ਹੁੰਦੀ ਹੈ ?
(3) ਕਿਸ ਦਾ ਘਿਓ ਪੀਲਾ ਹੁੰਦਾ ਹੈ ?
(4) ਬੱਕਰੀ ਕਿੰਨੇ ਰੰਗਾਂ ਦੀ ਹੁੰਦੀ ਹੈ ?
(5) ਗਾਂ ਦੇ ਕਿੰਨੇ ਥਣ ਹੁੰਦੇ ਹਨ ?
(6) ਬੱਕਰੀ ਦੇ ਕਿੰਨੇ ਥਣ ਹੁੰਦੇ ਹਨ ?

3. **ਵਾਕ ਪੂਰੇ ਕਰੋ**—(ੳ) .......... ਗਾਂ ਦਾ ਥਣ ਚੁੰਘ ਰਿਹਾ ਹੈ।
(ਅ) ਗਾਂ ਦੇ ਚਾਰ .............. ਹਨ।

4. **ਜਿਵੇਂ ਮੱਝ ਦੇ ਬੱਚੇ ਨੂੰ ਕੱਟਾ ਜਾਂ ਕੱਟੀ ਕਹਿੰਦੇ ਹਨ, ਤਿਵੇਂ**
ਗਾਂ ਦੇ ਬੱਚੇ ਨੂੰ ............ ਕਹਿੰਦੇ ਹਨ।
ਬੱਕਰੀ ਦੇ ਬੱਚੇ ਨੂੰ ............ ਕਹਿੰਦੇ ਹਨ।

ਪਾਠ ਸਤਾਰ੍ਹਵਾਂ

# ਪੀ. ਟੀ.



ਸੀਟੀ ਵੱਜੀ,
ਵੱਜੀ ਸੀਟੀ,
ਬੱਚਿਓ ਆਓ,
ਬੁਲਾਵੇ ਪੀ. ਟੀ. ।

ਆਪਣੀ ਆਪਣੀ ਵਰਦੀ ਪਾਓ ।
ਆਪਣੇ ਆਪਣੇ ਬੂਟ ਲਿਸ਼ਕਾਓ ।
ਆਪਣੀ ਆਪਣੀ ਥਾਂ ਤੇ ਆਓ ।
ਆਪਣੀ ਆਪਣੀ ਕਤਾਰ ਬਣਾਓ ।

ਸੀਟੀ ਵੱਜੀ,
ਵੱਜੀ ਸੀਟੀ ।
ਬੱਚਿਓ ਆਓ,
ਬੁਲਾਵੇ ਪੀ. ਟੀ. ।

ਪੈਰ ਦੇ ਨਾਲ ਪੈਰ ਰਲਾਓ ।
ਬਾਂਹ ਦੇ ਨਾਲ ਬਾਂਹ ਰਲਾਓ ।

ਖੱਬਾ ਸੱਜਾ ਕਰਦੇ ਜਾਓ ।
ਖਿੜੇ ਮੱਥੇ ਖੇਲ ਵਿਖਾਓ ।

ਬੱਚਿਓ ਆਓ ।
ਬੱਚਿਓ ਆਓ ।
ਸੀਟੀ ਵੱਜੀ,
ਵੱਜੀ ਸੀਟੀ ।
ਬੱਚਿਓ ਆਓ,
ਬੁਲਾਵੇ ਪੀ. ਟੀ. ।

ਬੈਂਡ ਨਾਲ ਚਾਲ ਮਿਲਾਓ ।
ਸਿੱਧੇ ਚਲੋ ਸਿੱਧੇ ਜਾਓ ।
ਗਰਦਨ ਆਪਣੀ ਨਾ ਝੁਕਾਓ ।
ਇੱਕਸਾਰ ਆਪਣਾ ਕਦਮ ਉਠਾਓ ।

ਬੱਚਿਓ ਆਓ ।
ਬੱਚਿਓ ਆਓ ।
ਸੀਟੀ ਵੱਜੀ,
ਵੱਜੀ ਸੀਟੀ ।
ਬੱਚਿਓ ਆਓ,
ਬੁਲਾਵੇ ਪੀ. ਟੀ. ।

## ਅਭਿਆਸ

1. **ਕਰੋ**— ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ਤੇ ਪੀ. ਟੀ. ਨਾਲ ਗਾਓ ।
2. **ਲਿਖੋ**—(ੳ) ਆਪਣੀ ਆਪਣੀ ਵਰਦੀ ਪਾਓ ।
   (ਅ) ਸੀਟੀ, ਮੱਥੇ, ਕਤਾਰ, ਬੂਟ ।
3. **ਵਾਕ ਪੂਰੇ ਕਰੋ**—ਬਾਂਹ ਦੇ ਨਾਲ .............. ਰਲਾਓ ।
   ਖਿੜੇ ਮੱਥੇ ............ ਵਿਖਾਓ ।
   ਆਪਣੀ ਆਪਣੀ .............. ਬਣਾਓ ।

ਪਾਠ ਅਠਾਰ੍ਹਵਾਂ

# ਢਾਕੇ ਦੀ ਮੱਲਮੱਲ



ਇਹ ਬਹੁਤ ਪੁਰਾਣੀ ਗੱਲ ਹੈ।

ਇੱਕ ਜੁਲਾਹਾ ਰਾਜੇ ਦੇ ਦਰਬਾਰ ਰਾਜੇ ਨੂੰ ਮਿਲਣ ਗਿਆ।

ਜੁਲਾਹੇ ਕੋਲ ਬਾਂਸ ਦੀ ਲੰਮੀ ਸਾਰੀ ਪੋਰੀ ਸੀ।

ਦਰਬਾਨ ਨੇ ਉਸ ਨੂੰ ਅੰਦਰ ਜਾਣੋ ਰੋਕ ਲਿਆ।

ਜੁਲਾਹੇ ਨੇ ਅੰਦਰ ਜਾਣ ਲਈ ਬੜੀਆਂ ਮਿੰਨਤਾਂ ਕੀਤੀਆਂ।

ਦਰਬਾਨ ਨੇ ਜੁਲਾਹੇ ਨੂੰ ਅੰਦਰ ਨਾ ਜਾਣ ਦਿੱਤਾ।

ਜੁਲਾਹੇ ਨੇ ਬਹੁਤ ਉੱਚੀ ਚੀਕ ਮਾਰੀ।

ਰਾਜੇ ਨੇ ਅੰਦਰ ਚੀਕ ਸੁਣੀ। ਰਾਜੇ ਨੇ ਅੰਦਰੋਂ ਆਪਣਾ ਸੇਵਾਦਾਰ ਬਾਹਰ ਭੇਜਿਆ।

ਸੇਵਾਦਾਰ ਜੁਲਾਹੇ ਨੂੰ ਫੜ ਕੇ ਅੰਦਰ ਲੈ ਗਿਆ।

ਰਾਜੇ ਨੇ ਪੁੱਛਿਆ, 'ਕੀ ਤੂੰ ਚੀਕ ਮਾਰੀ ਹੈ ?'

ਜੁਲਾਹੇ ਨੇ ਉੱਤਰ ਦਿੱਤਾ 'ਜੀ ਮਹਾਰਾਜ।'

ਰਾਜੇ ਨੇ ਕਿਹਾ, 'ਕਿਉਂ ?'

ਜੁਲਾਹੇ ਨੇ ਬੇਨਤੀ ਕੀਤੀ, 'ਮਹਾਰਾਜ ਆਪਦਾ ਦਰਬਾਨ ਮੈਨੂੰ ਅੰਦਰ ਨਹੀਂ ਸੀ ਆਉਣ ਦਿੰਦਾ। ਮੈਂ ਆਪ ਨੂੰ ਇਹ ਪੋਰੀ ਭੇਟ ਕਰਨੀ ਸੀ।'

ਇਹ ਕਹਿ ਕੇ ਜੁਲਾਹੇ ਨੇ ਰਾਜੇ ਨੂੰ ਪੋਰੀ ਭੇਟ ਕਰ ਦਿੱਤੀ।

ਰਾਜਾ ਪੋਰੀ ਲੈ ਕੇ ਹੱਸਣ ਲੱਗ ਪਿਆ।

ਜੁਲਾਹੇ ਨੇ ਬੇਨਤੀ ਕੀਤੀ, 'ਜੀ ਹੱਸੋ ਨਾ। ਇਸ ਵਿੱਚੋਂ ਲਮਕਦੀ ਲੀਰ ਖਿੱਚੋ।'

ਰਾਜੇ ਨੇ ਲੀਰ ਖਿਚੀ। ਰਾਜਾ ਲੀਰ ਖਿੱਚੀ-ਗਿਆ। ਪੋਰੀ 'ਚੋਂ ਚਾਲੀ ਮੀਟਰ ਲੰਮੀ ਲੀਰ ਨਿਕਲੀ।

ਰਾਜੇ ਨੇ ਪੁੱਛਿਆ, 'ਇਹ ਲੀਰ ਜਿਹਾ ਕੀ ਹੈ ?'

ਜੁਲਾਹੇ ਨੇ ਉੱਤਰ ਦਿੱਤਾ, 'ਮਹਾਰਾਜ ! ਇਸ ਨੂੰ ਖੋਲ੍ਹ ਕੇ ਵੇਖੋ। ਇਹ ਲੀਰ ਨਹੀਂ। ਢਾਕੇ ਦੀ ਮੱਲਮੱਲ ਦਾ ਥਾਨ ਹੈ। ਮੈਂ ਇਹ ਆਪ ਤਿਆਰ ਕੀਤਾ ਹੈ।'

ਰਾਜਾ ਮੱਲਮੱਲ ਵੇਖ ਕੇ ਬਹੁਤ ਖ਼ੁਸ਼ ਹੋਇਆ। ਰਾਜੇ ਨੇ ਜੁਲਾਹੇ ਨੂੰ ਇਨਾਮ ਦਿੱਤਾ।

## ਅਭਿਆਸ

1. **ਲਿਖੋ**—(ੳ) ਢਾਕੇ ਦੀ ਮੱਲਮੱਲ ਦਾ ਥਾਨ ਹੈ।

(ਅ) ਇਨਾਮ, ਮਹਾਰਾਜ, ਜੁਲਾਹਾ, ਚੀਕ।

2. **ਦੱਸੋ**—(1) ਜੁਲਾਹੇ ਕੋਲ ਕੀ ਸੀ ?

(2) ਰਾਜਾ ਕਿਉਂ ਹੱਸਿਆ ?

(3) ਪੋਰੀ ਵਿੱਚੋਂ ਕੀ ਨਿਕਲਿਆ ?

(4) ਜੁਲਾਹੇ ਨੇ ਚੀਕ ਕਿਉਂ ਮਾਰੀ ਸੀ ?

(5) ਮੱਲਮੱਲ ਦਾ ਥਾਨ ਕਿਸ ਤਿਆਰ ਕੀਤਾ ਸੀ ?

3. **ਵਾਕਾਂ ਵਿੱਚ ਵਰਤੋ**—ਪੋਰੀ, ਬਾਂਸ, ਲੀਰ, ਚੀਕ, ਇਨਾਮ।

4. **ਕਰੀਏ**— ਮੱਲਮੱਲ ਦਾ ਚੌੜਾ ਜਾਂ ਗੋਲ ਪੀਸ ਲੈ ਕੇ ਕਾਪੀ ਵਿੱਚ ਜੋੜੀਏ

ਪਾਠ ਉਨ੍ਹੀਵਾਂ

# ਵਿਸਾਖੀ



ਅੱਜ ਵਿਸਾਖੀ ਹੈ।

ਵਿਸਾਖੀ ਵਿਸਾਖ ਦੇ ਪਹਿਲੇ ਦਿਨ ਨੂੰ ਕਹਿੰਦੇ ਹਨ।

ਵਿਸਾਖੀ ਵਾਲੇ ਦਿਨ ਜ਼ਿੰਮੀਂਦਾਰ ਆਪਣੀਆਂ ਪੱਕੀਆਂ ਕਣਕਾਂ ਵੱਢਣੀਆਂ ਅਰੰਭ ਕਰਦੇ ਹਨ।

ਵੇਖੋ! ਕੁਝ ਕਿਸਾਨ ਦਾਤਰੀਆਂ ਨਾਲ ਕਣਕ ਵੱਢ ਰਹੇ ਹਨ। ਉਹ ਕਣਕ ਵੱਢ ਕੇ ਢੇਰੀਆਂ ਲਾਈ ਜਾਂਦੇ ਹਨ। ਇੱਕ ਆਦਮੀ ਢੇਰੀਆਂ ਦੀਆਂ ਭਰੀਆਂ ਬੰਨੀ ਜਾਂਦਾ ਹੈ।

ਕਣਕ ਦੀਆਂ ਭਰੀਆਂ ਦਾ ਬੋਲ੍ਹ ਲੱਗਾ ਹੋਇਆ ਹੈ। ਕਣਕ ਕੱਢਣ ਵਾਲੀ ਮਸ਼ੀਨ ਚੱਲ ਰਹੀ ਹੈ। ਇੱਕ ਆਦਮੀ ਵੱਢੀ ਕਣਕ ਦੇ ਦੱਥੇ ਮਸ਼ੀਨ ਵਿੱਚ ਲਾਈ ਜਾ ਰਿਹਾ ਹੈ।

ਤੂੜੀ ਮਸ਼ੀਨ ਦੇ ਅੱਗੇ ਇਕੱਠੀ ਹੋਈ ਜਾਂਦੀ ਹੈ। ਦਾਣੇ ਹੇਠਾਂ ਰੱਖੀ ਬੋਰੀ ਵਿੱਚ ਡਿੱਗਦੇ ਜਾਂਦੇ ਹਨ।

ਅੱਗੇ ਕਿਸਾਨ ਬਲਦਾਂ ਨਾਲ ਕਣਕ ਗਾਹਿਆ ਕਰਦੇ ਸਨ।

ਵੇਖੋ ! ਇੱਕ ਕਿਸਾਨ ਬਲਦਾਂ ਨਾਲ ਕਣਕ ਗਾਹ ਰਿਹਾ ਹੈ। ਕਣਕ ਹੇਠ ਸੁੱਟੀ ਹੋਈ ਹੈ ਤੇ ਉੱਪਰ ਬਲਦ ਚਲ ਰਹੇ ਹਨ। ਨਾਲ ਹੀ ਇੱਕ ਆਦਮੀ ਛੱਜ ਵਿੱਚ ਗਾਹੀ ਕਣਕ ਪਾ ਕੇ ਉੱਡਾ ਰਿਹਾ ਹੈ। ਤੂੜੀ ਉੱਡ ਕੇ ਇੱਕ ਪਾਸੇ ਇਕੱਠੀ ਹੁੰਦੀ ਜਾਂਦੀ ਹੈ ਤੇ ਦਾਣੇ ਵੱਖ ਇਕੱਠੇ ਹੁੰਦੇ ਜਾਂਦੇ ਹਨ।

ਵਿਸਾਖੀ ਖੁਸ਼ੀਆਂ ਭਰਿਆ ਦਿਨ ਹੈ। ਲੋਕ ਮਠਿਆਈ ਖਾਂਦੇ ਹਨ। ਖ਼ੁਸ਼ੀ ਮਨਾਉਂਦੇ ਹਨ। ਲੋਕ ਖ਼ੁਸ਼ੀ ਵਿੱਚ ਭੰਗੜਾ ਪਾਉਂਦੇ ਹਨ। ਸਾਰੇ ਗਾਉਂਦੇ ਹਨ :

ਕਣਕਾਂ ਦੀ ਮੁੱਕ ਗਈ ਰਾਖੀ।
ਜੱਟਾ ! ਆਈ ਵਿਸਾਖੀ।
ਕਣਕਾਂ ਦੀਆਂ ਫ਼ਸਲਾਂ ਪੱਕੀਆਂ ਨੇ।

ਜੱਟ ਖੇਤਾਂ ਦੇ ਵਿੱਚ ਗੱਜਦਾ ਏ,
ਪਕਵਾਨ ਪਕਾਉਂਦੀਆਂ ਜੱਟੀਆਂ ਨੇ।
ਕਣਕਾਂ ਦੀਆਂ ਫ਼ਸਲਾਂ ਪੱਕੀਆਂ ਨੇ।

## ਅਭਿਆਸ

1. **ਦੱਸੋ**—(1) ਵਿਸਾਖੀ ਕਿਸ ਨੂੰ ਕਹਿੰਦੇ ਹਨ ?
   (2) ਕਿਸਾਨ ਕਣਕ ਕਿਸ ਚੀਜ਼ ਨਾਲ ਵੱਢਦੇ ਹਨ ?
   (3) ਅੱਜ ਕੱਲ ਕਣਕ ਕਿਵੇਂ ਗਾਹੀ ਜਾਂਦੀ ਹੈ ?
   (4) ਪੁਰਾਣਾ ਕਿਸਾਨ ਗਾਹੀ ਕਣਕ ਵਿੱਚੋਂ ਕਿਵੇਂ ਦਾਣੇ ਵੱਖ ਕਰਦਾ ਸੀ ?
   (5) ਕਿਸਾਨ ਆਪਣੀਆਂ ਕਣਕਾਂ ਕਦੋਂ ਵੱਢਣੀਆਂ ਅਰੰਭ ਕਰਦੇ ਹਨ?
2. **ਗੀਤ ਨੂੰ ਜ਼ਬਾਨੀ ਚੇਤੇ ਕਰੋ।**
3. **ਗੀਤ ਨੂੰ ਆਪਣੀ ਕਾਪੀ ਵਿੱਚ ਲਿਖੋ।**
4. **ਦਿੱਤੇ ਉਦਾਹਰਣ ਵਾਂਗ ਲਿਖੇ ਸ਼ਬਦਾਂ ਦੇ ਸਾਹਮਣੇ ਹੋਰ ਸ਼ਬਦ ਲਿਖੋ :—**
   ਦਾਤਰੀ ਤੋਂ ਦਾਤਰੀਆਂ, ਭਰੀ — ....... ਢੇਰੀ — ........
5. **ਕਰੀਏ**— ਖੇਤਾਂ ਦੀ ਸੈਰ ਕਰੀਏ, ਪੱਕੀ ਤੇ ਕਟੀਂਦੀ ਕਣਕ ਦਾ ਨਜ਼ਾਰਾ ਲਈਏ।

ਪਾਠ ਵੀਹਵਾਂ

# ਲਾਲ ਸ਼ਲਗਮ



ਇੱਕ ਵਾਰੀ ਜੰਗਲ ਵਿੱਚ ਬਰਫ਼ ਪੈ ਗਈ। ਪਸ਼ੂ ਪੰਛੀਆਂ ਲਈ ਖਾਣ ਲਈ ਕੁੱਝ ਨਾ ਰਿਹਾ। ਸਾਰੇ ਜਾਨਵਰ ਆਪਣਾ ਢਿਡ ਭਰਨ ਲਈ ਖਾਣ ਨੂੰ ਕੁੱਝ ਲੱਭਣ ਲੱਗੇ।

ਖ਼ਰਗੋਸ਼, ਲੇਲਾ ਤੇ ਵੱਛਾ ਪੱਕੇ ਮਿੱਤਰ ਸਨ। ਹਰ ਵੇਲੇ ਇੱਕ ਦੂਜੇ ਦਾ ਖਿਆਲ ਰੱਖਦੇ ਸਨ। ਭੋਜਨ ਦੀ ਭਾਲ ਵਿੱਚ ਤਿੰਨੇ ਵੱਖ ਵੱਖ ਪਾਸੇ ਚਲੇ ਗਏ।

ਖ਼ਰਗੋਸ਼ ਨੂੰ ਦੋ ਲਾਲ ਲਾਲ ਸ਼ਲਗਮ ਲੱਭੇ। ਇੱਕ ਸ਼ਲਗਮ ਖ਼ਰਗੋਸ਼ ਨੇ ਉੱਥੇ ਹੀ ਖਾ ਲਿਆ।

ਉਸ ਨੇ ਦਿਲ ਵਿੱਚ ਸੋਚਿਆ ਵੱਛਾ ਭੁੱਖਾ ਹੋਣਾ ਏਂ। ਇੱਕ ਸ਼ਲਗਮ ਉਸ ਨੂੰ ਦੇ ਆਵਾਂ। ਉਹ ਸ਼ਲਗਮ ਲੈ ਕੇ ਵੱਛੇ ਵੱਲ ਚਲਾ ਗਿਆ। ਵੱਛਾ ਆਪਣੇ ਟਿਕਾਣੇ ਉੱਤੇ ਨਹੀਂ ਸੀ। ਖ਼ਰਗੋਸ਼ ਸ਼ਲਗਮ ਉੱਥੇ ਰੱਖ ਕੇ ਆ ਗਿਆ।

ਵੱਛੇ ਨੂੰ ਬਾਹਰੋਂ ਇੱਕ ਸ਼ਕਰਕੰਦੀ ਲੱਭੀ। ਉਹ ਬਹੁਤ ਭੁੱਖਾ ਸੀ। ਵੱਛੇ ਨੇ ਉੱਥੇ ਹੀ ਸ਼ਕਰਕੰਦੀ ਖਾ ਲਈ। ਸ਼ਕਰਕੰਦੀ ਖਾ ਕੇ ਵੱਛਾ ਆਪਣੇ ਟਿਕਾਣੇ ਤੇ ਆਇਆ। ਅੱਗੇ ਸ਼ਲਗਮ ਪਿਆ ਸੀ।

ਉਸ ਨੇ ਸੋਚਿਆ ਲੇਲਾ ਭੁੱਖਾ ਹੋਣਾ ਏਂ । ਮੈਂ ਤਾਂ ਸ਼ਕਰਕੰਦੀ ਖਾ ਕੇ ਰੱਜ ਗਿਆ ਹਾਂ । ਇਹ ਸ਼ਲਗਮ ਮੈਂ ਉਸ ਨੂੰ ਦੇ ਆਵਾਂ ।

ਇਹ ਸੋਚ ਕੇ ਵੱਛਾ ਸ਼ਲਗਮ ਲੈ ਕੇ ਲੇਲੇ ਦੇ ਘੁਰਨੇ ਵੱਲ ਤੁਰ ਪਿਆ ।

ਲੇਲਾ ਆਪਣੇ ਘੁਰਨੇ ਵਿੱਚ ਨਹੀਂ ਸੀ । ਵੱਛਾ ਸ਼ਲਗਮ ਲੇਲੇ ਦੇ ਘੁਰਨੇ ਵਿੱਚ ਰੱਖ ਕੇ ਆ ਗਿਆ ।

ਲੇਲੇ ਨੂੰ ਇੱਕ ਆਲੂ ਲੱਭਾ । ਓਹ ਬਹੁਤ ਭੁੱਖਾ ਸੀ । ਆਲੂ ਉਸ ਨੇ ਉੱਥੇ ਹੀ ਖਾ ਲਿਆ । ਆਲੂ ਖਾ ਕੇ ਉਹ ਆਪਣੇ ਘੁਰਨੇ ਵਿੱਚ ਆਇਆ । ਘੁਰਨੇ ਵਿੱਚ ਲਾਲ ਸ਼ਲਗਮ ਪਿਆ ਸੀ । ਸ਼ਲਗਮ ਵੇਖ ਕੇ ਲੇਲਾ ਬਹੁਤ ਹੈਰਾਨ ਹੋਇਆ ।

ਲੇਲੇ ਨੇ ਸੋਚਿਆ ਨਿੱਕੇ ਜੇਹੇ ਖਰਗੋਸ਼ ਨੂੰ ਬਰਫ ਵਿੱਚੋਂ ਖਾਣ ਨੂੰ ਕੁੱਝ ਨਹੀਂ ਲੱਭਾ ਹੋਣਾ । ਉਹ ਵਿਚਾਰਾ ਭੁੱਖਾ ਹੋਣਾ ਏਂ । ਇਹ ਸ਼ਲਗਮ ਉਸ ਨੂੰ ਦੇ ਆਵਾਂ ।

ਇਹ ਸੋਚ ਕੇ ਲੇਲਾ ਖ਼ਰਗੋਸ਼ ਦੇ ਘੁਰਨੇ ਵੱਲ ਤੁਰ ਪਿਆ । ਖ਼ਰਗੋਸ਼ ਆਪਣੇ ਘੁਰਨੇ ਵਿੱਚ ਅਰਾਮ ਨਾਲ ਘੂਕ ਸੁੱਤਾ ਪਿਆ ਸੀ । ਲੇਲੇ ਨੇ ਖ਼ਰਗੋਸ਼ ਨੂੰ ਜਗਾਉਣਾ ਚੰਗਾ ਨਾ ਸਮਝਿਆ । ਲੇਲਾ ਸ਼ਲਗਮ ਖ਼ਰਗੋਸ਼ ਕੋਲ ਰੱਖ ਕੇ ਆ ਗਿਆ ।

ਖ਼ਰਗੋਸ਼ ਉੱਠਿਆ । ਆਪਣੇ ਕੋਲ ਉਹੋ ਲਾਲ ਸ਼ਲਗਮ ਵੇਖ ਕੇ ਬਹੁਤ ਹੈਰਾਨ ਹੋਇਆ ।

## ਅਭਿਆਸ

1. **ਲਿਖੋ**—ਖ਼ਰਗੋਸ਼, ਸ਼ਲਗਮ, ਸ਼ਕਰਕੰਦੀ, ਆਲੂ ।

2. **ਦੱਸੋ**—(1) ਜੰਗਲ ਵਿੱਚ ਕਿਉਂ ਭੋਜਨ ਮੁੱਕ ਗਿਆ ਸੀ ?
(2) ਲੇਲੇ ਨੂੰ ਕੀ ਲ਼ੱਭਾ ? (3) ਖ਼ਰਗੋਸ਼ ਨੂੰ ਕੀ ਲੱਭਾ ?
(4) ਵੱਛੇ ਨੂੰ ਕੀ ਲੱਭਾ ?
(5) ਖ਼ਰਗੋਸ਼ ਦਾ ਸ਼ਲਗਮ, ਖ਼ਰਗੋਸ਼ ਕੋਲ ਕਿਵੇਂ ਮੁੜ ਆਇਆ ?
(6) ਇਸ ਤੋਂ ਕੀ ਸਿੱਖਿਆ ਮਿਲਦੀ ਹੈ ?

ਪਾਠ ਇੱਕੀਵਾਂ

# ਖੇਤਾਂ ਦੀ ਸੈਰ



ਕਿਸਾਨ—ਮੈਂ ਖੇਤ ਦਾ ਰਾਜਾ।
ਆ! ਤੈਨੂੰ ਖੇਤ ਵਿਖਾਵਾਂ।
ਮਾਲਣ—ਮੈਂ ਬਾਗ਼ ਦੀ ਰਾਣੀ।
ਉੱਥੇ ਕਾਹਨੂੰ ਜਾਵਾਂ?
ਕਿਸਾਨ—ਉੱਥੇ ਫ਼ਸਲਾਂ ਹਰੀਆਂ।
ਉੱਥੇ ਮੱਕੀ ਚਰ੍ਹੀਆਂ।
ਉੱਥੇ ਕਪਾਹ ਦੇ ਬੂਟੇ।
ਟੀਂਡੇ ਲੈਂਦੇ ਝੂਟੇ।
ਉੱਥੇ ਮਿੱਠੇ ਗੰਨੇ।
ਖ਼ਰਬੂਜੇ ਗੁੜ ਦੇ ਪਿੰਨੇ।
ਉੱਥੇ ਅਜਬ ਬਹਾਰਾਂ।
ਅੰਨ ਦੁੱਧ ਦੀਆਂ ਧਾਰਾਂ।

ਉੱਥੇ ਪੱਕੀਆਂ ਛੱਲੀਆਂ।
ਠੰਢੀਆਂ ਮਿੱਠੀਆਂ ਥਾਵਾਂ।
ਆ ਸੈਰ ਕਰਾਵਾਂ।
ਮਾਲਣ—ਅੱਛਾ!
ਕਿਸਾਨ—ਉੱਥੇ ਲਾਲ ਟਮਾਟਰ।
ਉੱਥੇ ਸ਼ਲਗਮ ਮੂਲੀ।
ਉੱਥੇ ਗੋਭੀ ਆਲੂ।
ਉੱਥੇ ਪਾਲਕ ਕੂਲੀ।
ਉੱਥੇ ਸਰ੍ਹੋਂ ਤੋਰੀਆ,
ਤੇ ਮਿਰਚਾਂ ਹਰੀਆਂ।
ਮਟਰਾਂ ਦੀਆਂ ਫਲੀਆਂ,
ਦਾਣਿਆਂ ਨਾਲ ਭਰੀਆਂ।
ਆ ਮਟਰ ਖੁਆਵਾਂ।
ਆ ਖੇਤ ਵਿਖਾਵਾਂ।
ਦੋਵੇਂ —ਚਲ! ਖੇਤ ਵੇਖੀਏ,
ਤੇ ਫ਼ਸਲਾਂ ਵੇਖੀਏ।
ਫ਼ਸਲਾਂ ਨੂੰ ਮੱਥਾ ਟੇਕੀਏ।

## ਅਭਿਆਸ

1. **ਕਰੋ**—ਇਹ ਕਵਿਤਾ ਜ਼ਬਾਨੀ ਯਾਦ ਕਰੋ।
2. **ਇੱਕ ਬੱਚਾ ਮਾਲਣ ਬਣੇ ਇੱਕ ਕਿਸਾਨ। ਦੋਵੇਂ ਇਹ ਕਵਿਤਾ ਅਭੀਨੇ ਨਾਲ ਗਾਉਣ।**
3. **ਦੱਸੋ**—(1) ਕਿਸਾਨ ਕੌਣ ਹੈ? (2) ਮਾਲਣ ਕੌਣ ਹੈ?
(3) ਕਪਾਹ ਦੇ ਟੀਂਡੇ ਕੀ ਕਰਦੇ ਹਨ?
(4) ਛੱਲੀਆਂ ਕਿਹੋ ਜੇਹੀਆਂ ਹਨ?
(5) ਟਮਾਟਰ ਦਾ ਰੰਗ ਕਿਹੜਾ ਹੈ?
4. **ਕਰੀਏ**—(1) ਖੇਤਾਂ ਵਿਚ ਜਾ ਕੇ ਸਬਜ਼ੀਆਂ ਵੇਖੀਏ।

# ਪਰ



ਬੰਟੀ ਆਪਣੇ ਭਾਪੇ ਕੋਲ ਬਾਗ਼ ਵਿੱਚ ਬੈਠਾ ਸੀ। ਉੱਥੋਂ ਇੱਕ ਚਿੜੀ ਫੁਰਨ ਕਰਕੇ ਉੱਡ ਗਈ।

ਬੰਟੀ ਨੇ ਆਪਣੇ ਭਾਪਾ ਜੀ ਕੋਲੋਂ ਪੁੱਛਿਆ, 'ਭਾਪਾ ਜੀ ! ਚਿੜੀ ਝੱਟਪੱਟ ਉੱਡ ਗਈ ਹੈ। ਆਪਾਂ ਕਿਉਂ ਨਹੀਂ ਉੱਡ ਸਕਦੇ ?'

ਬੰਟੀ ਦੇ ਭਾਪਾ ਜੀ ਨੇ ਸਮਝਾਇਆ।

ਬੇਟਾ ! ਪੰਛੀ ਆਪਣੇ ਪਰਾਂ ਨਾਲ ਉੱਡਦੇ ਹਨ। ਪਰਾਂ ਦੀਆਂ ਡੰਡੀਆਂ ਤੇ ਉਨ੍ਹਾਂ ਦੀਆਂ ਨਾੜੀਆਂ ਅੰਦਰੋਂ ਪੋਲੀਆਂ ਹੁੰਦੀਆਂ ਹਨ। ਪਰਾਂ ਦੀਆਂ ਡੰਡੀਆਂ ਤੇ ਨਾੜੀਆਂ ਵਿੱਚ ਹਵਾ ਭਰ ਜਾਂਦੀ ਹੈ। ਪੰਛੀਆਂ ਦਾ ਭਾਰ ਘੱਟ ਜਾਂਦਾ ਹੈ। ਉਹ ਪਰ ਹਿਲਾਉਂਦੇ ਜਾਂਦੇ ਤੇ ਉੱਡਦੇ ਜਾਂਦੇ ਹਨ। ਆਪਣੇ ਪਰਾਂ ਨਾਲ ਹਵਾ ਪਿੱਛੇ ਧੱਕਦੇ ਜਾਂਦੇ ਹਨ ਤੇ ਆਪ ਅੱਗੇ ਉੱਡਦੇ ਜਾਂਦੇ ਹਨ। ਜਦ ਪੰਛੀ ਆਪਣੇ ਪਰ ਇਕੱਠੇ ਕਰਦੇ ਹਨ, ਤਾਂ ਉਨ੍ਹਾਂ ਵਿੱਚੋਂ ਹਵਾ ਨਿਕਲ

ਜਾਂਦੀ ਹੈ। ਬੈਠਣ ਲੱਗਿਆਂ ਪੰਛੀ ਆਪਣੇ ਪਰ ਇਕੱਠੇ ਕਰ ਲੈਂਦੇ ਹਨ।

ਬੇਟਾ ! ਵੱਖ ਵੱਖ ਪੰਛੀਆਂ ਦੇ ਪਰ ਵੱਖ ਵੱਖ ਸ਼ਕਲਾਂ ਤੇ ਰੰਗਾਂ ਦੇ ਹੁੰਦੇ ਹਨ।

ਚਿੜੀ ਦਾ ਪਰ ਛੋਟਾ ਹੁੰਦਾ ਹੈ। ਕਾਂ ਦਾ ਪਰ ਵੱਡਾ ਹੁੰਦਾ ਹੈ। ਤੋਤੇ ਦਾ ਪਰ ਹਰਾ ਹੁੰਦਾ ਹੈ। ਕਾਂ ਦਾ ਪਰ ਕਾਲਾ ਹੁੰਦਾ ਹੈ। ਚਿੜੀ ਦਾ ਪਰ ਚਿਤਲ-ਮਿਤਲਾ ਹੁੰਦਾ ਹੈ। ਮੋਰ ਦਾ ਪਰ ਬਹੁਤ ਵੱਡਾ ਤੇ ਸੰਦਰ ਹੁੰਦਾ ਹੈ। ਪੰਛੀਆਂ ਦੇ ਪੁਰਾਣੇ ਪਰ ਝੜਦੇ ਜਾਂਦੇ ਹਨ। ਨਵੇਂ ਪਰ ਆਉਂਦੇ ਜਾਂਦੇ ਹਨ।

ਪੰਛੀਆਂ ਦੇ ਪਰ ਬਹੁਤ ਕੰਮ ਆਉਂਦੇ ਹਨ। ਛੋਟੇ ਤੇ ਚਿੱਟੇ ਪਰਾਂ ਦੀਆਂ ਖੇਡਣ ਵਾਲੀਆਂ ਚਿੜੀਆਂ ਬਣਦੀਆਂ ਹਨ। ਮੋਰ ਦੇ ਖੰਭਾਂ ਦੀਆਂ ਪੱਖੀਆਂ ਤੇ ਚੌਰੀਆਂ ਬਣਦੀਆਂ ਹਨ।

### ਅਭਿਆਸ

1. **ਦੱਸੋ**—(1) ਬੰਟੀ ਨੇ ਆਪਣੇ ਭਾਪਾ ਜੀ ਤੋਂ ਕੀ ਪੁੱਛਿਆ ?
(2) ਪੰਛੀ ਕਾਹਦੇ ਨਾਲ ਉੱਡਦੇ ਹਨ ?
(3) ਪਰਾਂ ਵਿੱਚ ਕੀ ਭਰ ਜਾਂਦਾ ਹੈ ?
(4) ਪੰਛੀ ਅੱਗੇ ਨੂੰ ਕਿਵੇਂ ਉੱਡਦੇ ਹਨ ?
(5) ਤੋਤੇ ਦੇ ਪਰਾਂ ਦਾ ਕੀ ਰੰਗ ਹੁੰਦਾ ਹੈ ?
(6) ਪੰਛੀਆਂ ਦੇ ਪਰ ਕਿਸ ਕੰਮ ਆਉਂਦੇ ਹਨ ?

2. **ਵਾਕ ਪੂਰੇ ਕਰੋ**—(1) ਪੰਛੀ ਆਪਣੇ .......... ਨਾਲ ਉੱਡਦੇ ਹਨ।
(2) ਪੰਛੀਆਂ ਦੇ ਪੁਰਾਣੇ ਪਰ .......... ਜਾਂਦੇ ਹਨ।
(3) ਕਾਂ ਦਾ ਪਰ .......... ਹੁੰਦਾ ਹੈ।
(4) ਇੱਕ ਚਿੜੀ ਭੁਰਨ ਕਰਕੇ ............ ਗਈ।

3. **ਵਾਕ ਬਣਾਓ**—ਪਰ, ਹਵਾ, ਪੰਛੀ, ਚੌਰੀ, ਪੱਖੀ।

4. **ਕਰੀਏ**— ਪੰਛੀਆਂ ਦੇ ਵੰਨ-ਸਵੰਨੇ ਪਰ ਲੱਭੀਏ ਤੇ ਕਾਪੀ ਵਿੱਚ ਲਾਈਏ।

ਪਾਠ ਤੇਈਵਾਂ

# ਲੱਲਾਰੀ



ਇਹ ਲੱਲਾਰੀ ਦੀ ਦੁਕਾਨ ਹੈ। ਲੱਲਾਰੀ ਪੱਗ ਰੰਗ ਰਿਹਾ ਹੈ। ਇੱਕ ਮੁੰਡਾ ਸੁੱਕੀਆਂ ਪੱਗਾਂ ਦੀ ਤਹਿ ਲਾ ਰਿਹਾ ਹੈ।

ਗੋਗਾ ਤੇ ਮਿੰਨੀ ਦੋਵੇਂ ਲੱਲਾਰੀ ਦੀ ਦੁਕਾਨ ਤੇ ਆਈਆਂ ਹਨ। ਲੱਲਾਰੀ ਪਹਿਲਾਂ ਪੱਗ ਮਾੜੀ ਜਿਹੀ ਗਿੱਲੀ ਕਰਦਾ ਹੈ। ਦੌਰੇ ਵਿੱਚ ਪਾਣੀ ਪਾਉਂਦਾ ਹੈ। ਪਾਣੀ ਵਿੱਚ ਇੱਕ ਪੋਟਲੀ ਜੇਹੀ ਫੇਰਦਾ ਹੈ। ਪਾਣੀ ਦਾ ਰੰਗ ਲਾਲ ਹੋ ਜਾਂਦਾ ਹੈ। ਗੋਗਾ ਤੇ ਮਿੰਨੀ ਦੋਵੇਂ ਹੈਰਾਨ ਹੋ ਜਾਂਦੀਆਂ ਹਨ।

ਮਿੰਨੀ ਪੁੱਛਦੀ ਹੈ, 'ਚਾਚਾ ਜੀ ! ਇਹ ਕੀ ਜਾਦੂ ਦੀ ਖੇਡ ਹੈ ? ਪੋਟਲੀ ਵਿੱਚ ਕੀ ਹੈ ? ਤੁਸੀਂ ਪੋਟਲੀ ਪਾਣੀ ਵਿੱਚ ਫੇਰੀ ਹੈ। ਪਾਣੀ ਦਾ ਰੰਗ ਲਾਲ ਹੋ ਗਿਆ ਹੈ।'

ਲੱਲਾਰੀ ਉੱਤਰ ਦਿੰਦਾ ਹੈ, 'ਬੇਟੀ ! ਇਸ ਪੋਟਲੀ ਵਿੱਚ ਰੰਗ ਬੰਨ੍ਹਿਆ ਹੋਇਆ ਹੈ। ਪੋਟਲੀ ਪਾਣੀ ਵਿੱਚ ਫੇਰਨ ਨਾਲ ਪੋਟਲੀ

ਵਿੱਚਲਾ ਰੰਗ ਪਾਣੀ ਵਿੱਚ ਘੁਲ ਗਿਆ ਹੈ ।'

ਗੋਗਾ ਪੁਛਦੀ ਹੈ, 'ਚਾਚਾ ਜੀ ! ਉਂਜ ਹੀ ਰੰਗ ਦੀ ਡਲੀ ਪਾਣੀ ਵਿੱਚ ਸੁੱਟ ਦਿੰਦੇ, ਆਪੇ ਰੰਗ ਪਾਣੀ ਵਿੱਚ ਘੁਲ ਜਾਂਦਾ। ਪੋਟਲੀ ਬਣਾਉਣ ਦੀ ਕੀ ਲੋੜ ਸੀ ?'

ਲੱਲਾਰੀ ਉੱਤਰ ਦਿੰਦਾ ਹੈ, 'ਬੇਟੀ ! ਰੰਗ ਦੀ ਡਲੀ ਪਾਣੀ ਵਿੱਚ ਸੁੱਟਣ ਨਾਲ ਰੰਗ ਇੱਕਸਾਰ ਨਹੀਂ ਘੁਲਦਾ ਹੈ। ਪਾਣੀ ਵਿੱਚ ਰੰਗ ਦੀਆਂ ਡਲੀਆਂ ਰਹਿ ਜਾਂਦੀਆਂ ਹਨ। ਇਉਂ ਰੰਗਣ ਵਾਲੇ ਕੱਪੜੇ ਨੂੰ ਡੱਬ ਪੈ ਜਾਂਦੇ ਹਨ ।'

ਲੱਲਾਰੀ ਰੰਗ ਘੋਲ ਕੇ ਉਸ ਵਿੱਚ ਪੱਗ ਡੋਬਦਾ ਹੈ। ਪੱਗ ਨੂੰ ਰੰਗਦਾਰ ਪਾਣੀ ਵਿੱਚ ਚੰਗੀ ਤਰ੍ਹਾਂ ਮਲਦਾ ਹੈ। ਇਉਂ ਪੱਗ ਨੂੰ ਰੰਗ ਇੱਕਸਾਰ ਚੜ੍ਹ ਜਾਂਦਾ ਹੈ। ਪੱਗ ਨੂੰ ਬਾਹਰ ਕੱਢ ਕੇ ਨਚੋੜਦਾ ਹੈ। ਦੌਰੇ ਵਿੱਚ ਲੇਵੀ ਘੋਲਦਾ ਹੈ। ਫੇਰ ਉਸ ਵਿੱਚ ਪੱਗ ਡੋਬ ਕੇ ਚੰਗੀ ਤਰ੍ਹਾਂ ਮਲਦਾ ਹੈ। ਇਉਂ ਮਾਇਆ ਇੱਕਸਾਰ ਲੱਗਦੀ ਹੈ ।

ਗੋਗਾ ਪੁਛਦੀ ਹੈ, 'ਚਾਚਾ ਜੀ ! ਇਹ ਕੜਾਹ ਜੇਹਾ ਕੀ ਹੈ ?' ਲੱਲਾਰੀ ਦੱਸਦਾ ਹੈ, 'ਬੇਟੀ ! ਇਹ ਮਾਇਆ ਹੈ। ਇਹ ਮੈਦੇ ਦੀ ਬਣਦੀ ਹੈ। ਇਹ ਚੌਲਾਂ ਦੇ ਆਟੇ ਦੀ ਵੀ ਬਣਦੀ ਹੈ। ਅੱਜ ਕੱਲ੍ਹ ਮਾਇਆ ਅਰਾਰੂਟ ਦੀ ਬਣਾਉਂਦੇ ਹਨ। ਮਾਇਆ ਨਾਲ ਕੱਪੜਾ ਆਕੜ ਜਾਂਦਾ ਹੈ ।'

ਲੱਲਾਰੀ ਦੌਰੇ 'ਚੋਂ ਪੱਗ ਕੱਢਦਾ ਹੈ। ਉਸ ਨੂੰ ਚੰਗੀ ਤਰ੍ਹਾਂ ਛੰਡਦਾ ਹੈ। ਇੱਕ ਲੜ ਮੁੰਡੇ ਨੂੰ ਫੜਾਉਂਦਾ ਹੈ। ਦੂਜਾ ਲੜ ਆਪ ਫੜਦਾ ਹੈ। ਇਉਂ ਦੋਵੇਂ ਪੱਗ ਨੂੰ ਸੁਕਾਉਂਦੇ ਹਨ।

**ਅਭਿਆਸ**

1. **ਦੱਸੋ**—(1) ਲੱਲਾਰੀ ਨੇ ਪੋਟਲੀ ਪਾਣੀ ਵਿੱਚ ਕਿਉਂ ਫੇਰੀ ਹੈ ?

(2) ਮਾਇਆ ਕਾਹਦੀ ਕਾਹਦੀ ਬਣਦੀ ਹੈ ?

(3) ਮਾਇਆ ਕੱਪੜੇ ਨੂੰ ਕਿਉਂ ਲਾਈ ਜਾਂਦੀ ਹੈ ?

(4) ਜੇ ਰੰਗ ਸਿੱਧਾ ਪਾਣੀ ਵਿੱਚ ਘੋਲਿਆ ਜਾਵੇ ਤਾਂ ਕੀ ਹੁੰਦਾ ਹੈ ?

2. **ਵਾਕ ਬਣਾਓ**—ਪੋਟਲੀ, ਰੰਗ, ਪੱਗ, ਡਲੀ, ਮਾਇਆ।

ਪਾਠ ਚੌਵੀਵਾਂ

# ਦੇਸ਼



ਮੈਂ ਦੇਸ਼ ਤੋਂ ਸਦਕੇ ਜਾਵਾਂ।
ਮੈਂ ਗੀਤ ਦੇਸ਼ ਦੇ ਗਾਵਾਂ।
ਮੈਂ ਦੇਸ਼ ਨੂੰ ਸੀਸ ਨਿਵਾਵਾਂ।

ਦੇਸ਼ ਦੀ ਠੰਡੀ ਠੰਡੀ ਵਾ ਵੇ।
ਰੁੱਖਾਂ ਦੀ ਠੰਡੀ ਠੰਡੀ ਛਾਂ ਵੇ।
ਇਸ ਛਾਂ ਵਿੱਚ ਪੀਂਘਾਂ ਪਾਵਾਂ।
ਮੈਂ ਦੇਸ਼ ਤੋਂ ਸਦਕੇ ਜਾਵਾਂ।

ਇੱਥੇ ਦੁੱਧ ਦੇ ਭਰੇ ਭੰਡਾਰ।
ਇੱਥੇ ਅੰਨ ਦੇ ਲੱਗੇ ਅੰਬਾਰ।
ਮੈਂ ਤੱਕ ਤੱਕ ਖ਼ੁਸ਼ੀ ਮਨਾਵਾਂ।
ਮੈਂ ਦੇਸ਼ ਤੋਂ ਸਦਕੇ ਜਾਂਵਾਂ।

ਇੱਥੇ ਘਰ ਘਰ ਬਿਜਲੀ ਆਈ।
ਇੱਥੇ ਨਹਿਰਾਂ ਨੇ ਰੌਣਕ ਲਾਈ।
ਨਹਿਰਾਂ ਵਿੱਚ ਤਾਰੀਆਂ ਲਾਵਾਂ।
ਮੈਂ ਦੇਸ਼ ਤੋਂ ਸਦਕੇ ਜਾਵਾਂ।

ਇੱਥੇ ਫੁੱਲਾਂ ਬਾਗ਼ ਸ਼ਿੰਗਾਰੇ।
ਜਿੱਥੇ ਪੰਛੀ ਲੈਣ ਹੁਲਾਰੇ।
ਮੈਂ ਫੁੱਲਾਂ ਦੇ ਹਾਰ ਬਣਾਵਾਂ।
ਮੈਂ ਦੇਸ਼ ਤੋਂ ਸਦਕੇ ਜਾਵਾਂ।

ਮੈਂ ਗੀਤ ਦੇਸ਼ ਦੇ ਗਾਵਾਂ।
ਮੈਂ ਦੇਸ਼ ਤੋਂ ਸਦਕੇ ਜਾਵਾਂ।
ਮੈਂ ਦੇਸ਼ ਨੂੰ ਸੀਸ ਨਿਵਾਵਾਂ।

## ਅਭਿਆਸ

1. **ਕਰੋ**—ਇਹ ਕਵਿਤਾ ਜ਼ਬਾਨੀ ਯਾਦ ਕਰੋ।

2. **ਦੱਸੋ**—(1) ਦੇਸ਼ ਦੀ ਵਾ ਕਿਹੋ ਜਿਹੀ ਹੈ?
   (2) ਰੁੱਖਾਂ ਦੀ ਛਾਂ ਕਿਹੋ ਜਿਹੀ ਹੈ?
   (3) ਘਰ ਘਰ ਕੀ ਚੀਜ਼ ਆਈ ਹੈ?
   (4) ਕਾਹਦੇ ਅੰਬਾਰ ਲੱਗੇ ਹੋਏ ਹਨ?

3. **ਵਾਕਾਂ ਵਿੱਚ ਵਰਤੋ**—ਠੰਡੀ ਠੰਡੀ, ਮਿੱਠੀ ਮਿੱਠੀ, ਘਰ ਘਰ, ਤਾਰੀਆਂ।



# ਅਰਥਾਵਲੀ

## 1. ਸੂਰਜ

**ਟਹਿਕ**—ਚਮਕ, ਖ਼ੁਸ਼ੀ

**ਮਹਿਕ**—ਖ਼ੁਸ਼ਬੋ

**ਅਸ਼ਨਾਨ**—ਨਹਾਉਣਾ

**ਧਰ**—ਰੱਖਣਾ

## 2. ਰੱਖੜੀ

**ਭਾਂਤ**—ਵਾਂਗ

**ਸੁੰਦਰ**—ਸੋਹਣਾ

**ਗੁੱਟ**—ਬਾਂਹ

## 3. ਕਾਂ ਅਤੇ ਕੋਇਲ

**ਰੁੱਖ**—ਦਰੱਖ਼ਤ

**ਢੀਮਾਂ**—ਵੱਟੇ

**ਆਪਾਂ**—ਅਸੀਂ

**ਵਰਤਾਓ**—ਵਤੀਰਾ

**ਵਿਖਾਈ**—ਨਜ਼ਰ ਆਉਣਾ

**ਉੱਤਮ**—ਵਧੀਆ

## 4. ਅਨੋਖਾ ਤੋਤਾ

**ਅਨੋਖਾ**—ਅਜੀਬ

**ਸੁੰਦਰ**—ਸੋਹਣਾ

**ਫੁਰਨ**—ਛੇਤੀ ਨਾਲ

## 5. ਚਰਖਾ

**ਚੀਕਦਾ**—ਚੀਕਾਂ ਮਾਰਦਾ

**ਟੋਲਦਾ**—ਲੱਭਦਾ

**ਕੂਕਦਾ**—ਕੂਕਾਂ ਮਾਰਦਾ

**ਸ਼ੂਕਦਾ**—ਫੂਕਾਂ ਮਾਰਦਾ

**ਰੰਗਲਾ**—ਰੰਗਦਾਰ

**ਬੰਗਲਾ**—ਮਕਾਨ

## 6. ਸ੍ਰੀ ਹਰਿਮੰਦਰ ਸਾਹਿਬ

**ਹਰਿਮੰਦਰ**—ਅੰਮ੍ਰਿਤਸਰ ਦੇ ਗੁਰਦੁਆਰੇ ਦਾ ਨਾਂ

**ਦੁਆਲੇ**—ਆਸੇ ਪਾਸੇ

**ਸਰੋਵਰ**—ਤਲਾਬ

**ਸੰਗਮਰਮਰ**—ਪੱਥਰ

**ਕੀਰਤਨ**—ਸ਼ਬਦ ਗਾਉਣੇ

**ਪ੍ਰਕਾਸ਼**—ਚਾਨਣ

**ਇਸ਼ਨਾਨ**—ਨਹਾਉਣਾ

**ਪਰਕਰਮਾ**—ਗੁਰਦੁਆਰੇ ਦੇ ਚਾਰੇ ਪਾਸੇ ਖਾਲੀ ਥਾਂ

**ਚਰਨਾਮਤ**—ਅੰਮ੍ਰਿਤ

## 7. ਫਲਾਂ ਦੀ ਦੁਕਾਨ

**ਛਾਬਾ**—ਟਹਿਨੀਆਂ ਦਾ ਬਣਿਆ ਥਾਲ

**ਕਿੱਲੋ**—ਵਜ਼ਨ ਕਰਨ ਵਾਲਾ ਵੱਟਾ

## 8. ਸਹਿਯੋਗ

**ਸਹਿਯੋਗ**—ਮਿਲਵਰਤੋਂ

**ਸ਼ਹਿਰ**—ਨਗਰ

**ਧਕਨਾ**—ਅੱਗੇ ਪਿੱਛੇ ਕਰਨਾ

**ਬਜ਼ੁਰਗ**—ਵਡੇਰੀ ਉਮਰ ਵਾਲਾ

**ਜੁਗਤੀ**—ਵਿਉਂਤ

## 9. ਬੱਦਲ

**ਗੱਜਦਾ**—ਉੱਚੀ ਅਵਾਜ਼

**ਵੱਜਦੇ**—ਆਪਸ ਵਿੱਚ ਟਕਰਾਉਣਾ

**ਦਮਕਦੀ**—ਰੋਸ਼ਨੀ ਹੁੰਦੀ ਹੈ

**ਚਮਕਦੀ**—ਲਾਲ-ਪੀਲਾ ਰੰਗ

**ਖਿੱਲੀ**—ਕਿਸੇ ਦਾ ਮਖੌਲ ਉਡਾਉਣਾ

**ਲੁਡੀਆਂ**—ਸਿਰ ਭਾਰ ਹੋ ਕੇ ਬਾਜੀ ਲਾਉਣੀ

## 10. ਅਖ਼ਬਾਰ ਵਿੱਚ ਤਸਵੀਰ

**ਤਸਵੀਰ**—ਫੋਟੋ

**ਪ੍ਰੀਖਿਆ**—ਇਮਤਿਹਾਨ

## 11. ਲੈਟਰ ਬੌਕਸ

**ਲੈਟਰ**—ਚਿੱਠੀ

**ਬੌਕਰ**—ਬਕਸਾ

**ਜਿੰਦਰਾ**—ਤਾਲਾ

**ਨੀਯਤ**—ਮਰਜ਼ੀ

**ਪੜਤਾਲ**—ਜਾਂਚ ਕਰਨੀ

**ਸੇਵਾਦਾਰ**—ਸੇਵਾ ਕਰਨ ਵਾਲਾ

## 12. ਘੜੀ

**ਵਿਥ**—ਖਾਲੀ ਥਾਂ

**ਬਰਾਬਰ**—ਇੱਕੋ ਜਿਹਾ

**ਭਾਗਾਂ**—ਹਿੱਸਿਆਂ

**ਭਾਤਾਂ**—ਕਿਸਮਾਂ

## 13. ਫੁੱਲਾਂ ਦਾ ਗੁਲਦੱਸਤਾ

**ਗੁਲਦੱਸਤਾ**—ਬਹੁਤ ਸਾਰੇ ਇਕੱਠੇ ਫੁੱਲ

**ਸਜਾਉਣਾ**—ਠੀਕ ਢੰਗ ਨਾਲ ਰੱਖਣਾ

**ਫੂਲਦਾਨ**—ਫੂਲ ਰੱਖਣ ਵਾਲਾ

**ਮਹਿਕਣਾ**—ਖੁੱਸ਼ਬੋ

**ਪ੍ਰਚਾਉਣਾ**—ਦਿਲਖ਼ੁਸ਼ ਕਰਨਾ

## 14. ਤਿੰਨ ਮਿੱਤਰ

**ਵਿਚਾਰਾ**—ਮਾਸੂਮ

**ਧੋਖਾ**—ਫਰੇਬ

**ਚੋਰੀ**—ਕਿਸੇ ਦੂਸਰੇ ਦੀ ਚੀਜ਼ ਚੁਕਣੀ

**ਦਾਅ ਮਾਰਨਾ**—ਚਲਾਕੀ ਕਰਨੀ

**ਦਿਲ ਪ੍ਰਚਾਵਾ**—ਮਨ ਖ਼ੁਸ਼ ਕਰਨਾ

## 15. ਰੇਲਵੇ ਸਟੇਸ਼ਨ

**ਪਲੇਟ-ਫਾਰਮ**—ਜਿਥੇ ਰੇਲ ਗੱਡੀ ਆ ਕੇ ਖੜੀ ਹੁੰਦੀ ਹੈ

**ਕੁਲੀ**—ਪਾਂਡੀ

**ਛਾਬੜੀ**—ਟੋਕਰਾ

**ਕਾਹਲੀ**—ਜਲਦੀ

**ਖੜੋਤੇ**—ਖੜੇ

## 16. ਦੁੱਧ

**ਸਿੰਗ**—ਗਾਂ ਜਾਂ ਮੱਝ ਦੇ ਹੁੰਦੇ ਹਨ

**ਟਹਿਣੀ**—ਦਰੱਖਤ ਦਾ ਇੱਕ ਹਿੱਸਾ

**ਡਬ-ਖੜੱਬਾ**—ਦੋ-ਰੰਗਾ

**ਗਾਹੜਾ**—ਸੰਘਣਾ

## 17. ਪੀ. ਟੀ.

**ਪੀ. ਟੀ.**—ਡਰਿਲ

**ਵਰਦੀ**—ਖਾਸ ਕੱਪੜੇ

**ਕਤਾਰ**—ਲਾਈਨ

## 18. ਢਾਕੇ ਦੀ ਮੱਲਮੱਲ

**ਢਾਕਾ**—ਸ਼ਹਿਰ ਦਾ ਨਾਂ

**ਮੱਲਮੱਲ**—ਬਹੁਤ ਮਹੀਨ ਕੱਪੜਾ

**ਜੁਲਾਹਾ**—ਕੱਪੜਾ ਬੁਣਨ ਵਾਲਾ

**ਬਾਂਸ**—ਗੰਨੇ ਵਰਗਾ ਬੂਟਾ

**ਪੋਰੀ**—ਬਾਂਸ ਦਾ ਇੱਕ ਹਿੱਸਾ

**ਦਰਬਾਨ**—ਰਾਖੀ ਕਰਨ ਵਾਲਾ

**ਚੀਕ**—ਲੰਬੀ ਅਵਾਜ਼

**ਸੇਵਾਦਾਰ**—ਸੇਵਾ ਕਰਨ ਵਾਲਾ

**ਭੇਂਟ**—ਕਿਸੇ ਨੂੰ ਦੇਣਾ

**ਲੀਰ**—ਕੱਪੜੇ ਦਾ ਹਿੱਸਾ

## 19. ਵਿਸਾਖੀ

**ਵਿਸਾਖੀ**—ਵਿਸਾਖ ਮਹੀਨੇ ਦੀ ਪਹਿਲੀ ਤਾਰੀਖ

**ਅਰੰਭ**—ਸ਼ੁਰੂ

**ਦਾਤਰੀ**—ਕਣਕ, ਪੱਠੇ ਆਦਿ ਕੱਟਣ ਵਾਲੀ

**ਵੱਢ**—ਕੱਟਣਾ

**ਬੋਹਲ**—ਦਾਣਿਆਂ ਦਾ ਢੇਰ

**ਭੰਗੜਾ**—ਲੋਕ ਨਾਚ

**ਗੱਜਦਾ**—ਉੱਚੀ ਅਵਾਜ਼ ਕੱਢਣਾ

**ਪਕਵਾਨ**—ਤਲੀਆਂ ਚੀਜ਼ਾਂ

## 20. ਲਾਲ ਸ਼ਲਗਮ

**ਜੰਗਲ**—ਜਿੱਥੇ ਬਹੁਤ ਜ਼ਿਆਦਾ ਦਰੱਖਤ ਹੋਣ

**ਮਿੱਤਰ**—ਦੋਸਤ

**ਟਿਕਾਣੇ**—ਖਾਸ ਥਾਂ

**ਘੁਰਨਾ**—ਜਾਨਵਰਾਂ ਦੇ ਰਹਿਣ ਦੀ ਥਾਂ

**ਘੂਕ**—ਗੂਹੜੀ ਨੀਂਦ

## 21. ਖੇਤਾਂ ਦੀ ਸੈਰ

**ਵਿਖਾਵਾਂ**—ਵਿਖਾਉਣਾ

**ਚਰ੍ਹੀਆਂ**—ਅਨਾਜ ਦੀ ਕਿਸਮ

**ਕਪਾਹ**—ਰੂੰ ਵਾਲੀ ਫਸਲ

**ਟੀਂਡੇ**—ਕਪਾਹ ਦਾ ਫਲ, ਜਿਸ ਵਿੱਚ ਰੂੰ ਹੁੰਦੀ ਹੈ

**ਅਜਬ**—ਅਜੀਬ

**ਬਹਾਰਾਂ**—ਰੌਣਕਾਂ, ਖ਼ੁਸ਼ੀਆਂ

## 22. ਪਰ

**ਫੁਰਨ**—ਛੇਤੀ ਨਾਲ

**ਨਾੜੀਆਂ**—ਖ਼ੂਨ ਜਾਣ ਲਈ ਨਾਲੀਆਂ

**ਪੋਲੀਆਂ**—ਅੰਦਰੋਂ ਖਾਲੀ

**ਚਿਤਲ-ਮਿਤਲਾ**—ਬਹੁ-ਰੰਗਾ

**ਚੌਰੀਆਂ**—ਬਹੁਤ ਸਾਰੇ ਪਰਾਂ ਨੂੰ ਇਕੱਠੇ ਕਰਕੇ ਬਣਦੀ ਹੈ

## 23. ਲੱਲਾਰੀ

**ਲੱਲਾਰੀ**—ਕੱਪੜੇ ਰੰਗਣ ਵਾਲਾ

**ਪੱਗ**—ਦਸਤਾਰ

**ਤਹਿ**—ਠੀਕ ਢੰਗ ਨਾਲ ਰੱਖਣਾ

**ਮਾੜੀ**—ਖਰਾਬ

**ਦੌਰਾ**—ਮਿੱਟੀ ਦੀ ਤਿਲਮਚੀ

**ਪੋਟਲੀ**—ਕੱਪੜੇ ਦੀ ਨਿੱਕੀ ਜਿਹੀ ਗੰਢ

**ਡਲੀ**—ਛੋਟਾ ਟੁਕੜਾ

**ਛੰਡਣਾ**—ਕੱਪੜੇ ਨੂੰ ਖਿਲਾਰ ਕੇ ਜ਼ੋਰ ਨਾਲ ਹਿਲਾਉਣਾ

## 24. ਦੇਸ਼

**ਸਦਕੇ**—ਬਲਿਹਾਰੀ, ਵਾਰੀ ਜਾਣਾ

**ਸੀਸ**—ਸਿਰ

**ਭੰਡਾਰ**—ਅੰਨ ਰੱਖਣ ਦੀ ਥਾਂ

**ਅੰਬਾਰ**—ਢੇਰ

**ਤਾਰੀਆਂ**—ਤਰਨਾ

